ੴ ਵਾਹਿਗੁਰੂ ਜੀ ਕੀ ਫ਼ਤਹਿ ॥

ਪ੍ਰਕਾਸ਼ਨ ਨੰ : 279

# ਗੁਰਮਤਿ ਸੰਗੀਤ ਪ੍ਰਕਾਸ਼




ਲੇਖਕ : ਪ੍ਰੋ. ਤੇਜਿੰਦਰ ਸਿੰਘ

ਪ੍ਰਕਾਸ਼ਕ

20 ਰੁਪਏ

ਸਿੱਖ ਮਿਸ਼ਨਰੀ ਕਾਲਜ (ਰਜਿ:)
ਲੁਧਿਆਣਾ

# ਦੋ ਸ਼ਬਦ

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਰਬ ਲੋਕਾਈ ਦੇ ਸਰਬ ਕਲਿਆਣ ਵਾਸਤੇ ਧੁਰ ਕੀ ਬਾਣੀ ਉਚਾਰ ਕੇ ਸਿੱਖ ਪੰਥ ਦੀ ਨੀਂਹ ਰੱਖੀ। ਗੁਰੂ ਸਾਹਿਬ ਨੇ ਆਪਣੀ ਕੁਝ ਵਿਚਾਰ ਅਧੀਨ ਬਾਣੀ ਨੂੰ ਛੱਡ ਕੇ ਬਾਕੀ ਬਾਣੀ ਨੂੰ ਰਾਗਾਂ ਦੇ ਅੰਤਰਗਤ ਉਚਾਰ ਕੇ ਗੁਰਮਤਿ ਸੰਗੀਤ ਦਾ ਮੁੱਢ ਬੰਨਿਆ। ਉਹਨਾਂ ਦੇ ਉਤਰਾਧਿਕਾਰੀ ਗੁਰੂ ਸਾਹਿਬਾਨਾਂ ਨੇ ਵੀ ਇਸੇ ਸਿਧਾਂਤ ਨੂੰ ਅੱਗੇ ਤੋਰਦਿਆਂ ਰਾਗਾਂ ਅਧੀਨ ਬਾਣੀ ਰਚੀ। ਪੰਜਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸਮੁੱਚੀ ਬਾਣੀ ਦੀ ਸੰਪਾਦਨਾ ਦਾ ਆਧਾਰ ਰਾਗਾਂ ਨੂੰ ਹੀ ਰਖਿਆ ਅਤੇ ਸਿੱਖ ਸੰਗਤਾਂ ਨੂੰ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਸਥਾਪਿਤ ਗੁਰਮਤਿ ਸੰਗੀਤ ਮਰਿਯਾਦਾ ਦੇ ਅੰਤਰਗਤ ਵਿਵਹਾਰਿਕ ਅਤੇ ਕ੍ਰਿਆਤਮਿਕ ਰੂਪ ਵਿਚ ਸ਼ਬਦ ਕੀਰਤਨ ਕਰਨ ਦੀ ਦਾਤ ਬਖਸ਼ੀ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸਮੁੱਚੀ ਬਾਣੀ ਰਾਗ, ਰਹਾਉ, ਅੰਕ, ਘਰੁ ਅਤੇ ਵਿਭਿੰਨ ਗਾਇਨ ਰੂਪਾਂ ਨਾਲ ਸੰਬੰਧਿਤ ਸਿਰਲੇਖਾਂ ਅਧੀਨ ਪ੍ਰਾਪਤ ਹੁੰਦੀ ਹੈ।

ਸਿੱਖ ਮਿਸ਼ਨਰੀ ਕਾਲਜ, ਲੁਧਿਆਣਾ ਦਾ ਹਮੇਸ਼ਾਂ ਹੀ ਇਹ ਮਨੋਰਥ ਰਿਹਾ ਹੈ ਕਿ ਸਿੱਖ ਗੁਰੂ ਸਾਹਿਬਾਨਾਂ ਦੁਆਰਾ ਵਰੋਸਾਈ ਇਲਾਹੀ ਬਾਣੀ ਦੇ ਭਾਵਾਂ ਦਾ ਸੰਚਾਰ ਹਰ ਪ੍ਰਾਣੀ ਮਾਤਰ ਦੇ ਹਿਰਦੇ ਵਿਚ ਵਸਾਉਣ ਲਈ ਉਪਰਾਲੇ ਕੀਤੇ ਜਾਣ। ਇਸੇ ਲੜੀ ਅਧੀਨ ਗੁਰਬਾਣੀ ਅਤੇ ਸੰਗੀਤ ਦੇ ਪ੍ਰਚਾਰ ਅਤੇ ਪਰਸਾਰ ਹਿਤ ਵਿਸ਼ੇਸ਼ ਉਪਰਾਲੇ ਆਰੰਭੇ ਗਏ ਹਨ। ਸਮੁੱਚੇ ਭਾਰਤ ਭਰ ਵਿਚ ਚਾਰ ਸੋ ਸੱਤ ਦੇ ਕਰੀਬ ਸਰਕਲ ਸਿੱਖ ਸੰਗਤਾਂ ਵਿਚ ਗੁਰੂ ਆਸੇ ਦੇ ਸੰਚਾਰ ਹਿਤ ਯਤਨਸ਼ੀਲ ਹਨ। ਭਵਿੱਖ ਵਿਚ ਇਨ੍ਹਾਂ ਸਰਕਲਾਂ ਦੀ ਗਿਣਤੀ ਵਿਚ ਭਰਪੂਰ ਵਾਧਾ ਹੋਣ ਦੀ ਆਸ ਹੈ। ਅਨੰਦਪੁਰ ਸਾਹਿਬ, ਟਾਂਗਰਾ (ਅੰਮ੍ਰਿਤਸਰ), ਭੋਰ ਸੈਦਾਂ (ਕੁਰਕਸ਼ੇਤਰ), ਜਲੰਧਰ, ਜੰਮੂ ਅਤੇ ਬਰੇਲੀ ਵਿਖੇ ਸਿੱਖ ਮਿਸ਼ਨਰੀ ਕਾਲਜ ਵਲੋਂ ਰੈਗੂਲਰ ਕਾਲਜ ਚਲ ਰਹੇ ਹਨ ਜਿਨ੍ਹਾਂ ਵਿਚ ਗੁਰਮਤਿ ਸੰਗੀਤ (ਸ਼ਬਦ ਗਾਇਨ), ਗੁਰਮਤਿ ਸੰਗੀਤ (ਤਬਲਾ ਵਾਦਨ) ਅਤੇ ਕਥਾ ਵਿਖਿਆਨ ਦੇ

ਵਿਦਿਆਰਥੀ ਪ੍ਰਚਾਰਕਾਂ ਵਜੋਂ ਤਿਆਰ ਕੀਤੇ ਜਾਂਦੇ ਹਨ ਅਤੇ ਵਿਦਿਆਰਥੀਆਂ ਨੂੰ ਗੁਰਮਤਿ ਅਨੁਸਾਰੀ ਹੋ ਕੇ ਜੀਵਨ ਜੀਉਣ ਦੀ ਸਿਖਲਾਈ ਦਿੱਤੀ ਜਾ ਰਹੀ ਹੈ। ਇਹਨਾਂ ਵਿਦਿਆਰਥੀਆਂ ਤੋਂ ਕੋਈ ਫ਼ੀਸ ਨਹੀਂ ਲਈ ਜਾਂਦੀ ਅਤੇ ਹੋਸਟਲ ਦੀ ਸੁਵਿਧਾ ਵੀ ਬਿਨਾਂ ਕੋਈ ਫ਼ੀਸ ਜਾਂ ਫੰਡ ਤੋਂ ਹਰ ਵਿਦਿਆਰਥੀ ਲਈ ਉਪਲੱਬਧ ਕੀਤੀ ਜਾਂਦੀ ਹੈ।

ਹੱਥਲੀ ਪੁਸਤਕ ਵਿਚ ਲੇਖਕ ਵੀਰ ਨੇ ਇਹ ਭਰਪੂਰ ਯਤਨ ਕੀਤਾ ਹੈ ਕਿ ਸੰਗੀਤ ਦੇ ਵੱਖ-ਵੱਖ ਪਹਿਲੂਆਂ ਬਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਸੇਧਾਂ ਦੇ ਆਧਾਰ 'ਤੇ ਜਾਣਕਾਰੀ ਦਿੱਤੀ ਜਾਵੇ। ਆਸ ਹੈ ਕਿ **"ਗੁਰਮਤਿ ਸੰਗੀਤ ਪ੍ਰਕਾਸ਼"** ਪੁਸਤਕ ਗੁਰਮਤਿ ਸੰਗੀਤ ਪ੍ਰੇਮੀਆਂ ਅਤੇ ਵਿਦਿਆਰਥੀਆਂ ਲਈ ਲਾਹੇਵੰਦ ਸਾਬਤ ਹੋਵੇਗੀ।

***ਜੂਨ 2002***

***ਪ੍ਰਿ. ਹਰਿਭਜਨ ਸਿੰਘ***
*ਸਿੱਖ ਮਿਸ਼ਨਰੀ ਕਾਲਜ, ਲੁਧਿਆਣਾ*

# ਆਦਿ ਕਥਨ

ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਹੋਰ ਗੁਰੂ ਸਾਹਿਬਾਨਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿਚ "ਧੁਰ ਕੀ ਬਾਣੀ" ਅਤੇ ਉਸ ਦੇ ਅਧਿਆਤਮਿਕ ਸਰੂਪ ਨੂੰ ਸੰਗੀਤ ਨਾਲ ਜੋੜਦਿਆਂ ਸਾਨੂੰ ਗੁਰ ਸ਼ਬਦ ਕੀਰਤਨ ਦੀ ਦਾਤ ਬਖਸ਼ੀ ਹੈ। ਗੁਰ ਸ਼ਬਦ ਕੀਰਤਨ ਨਾਲ ਓਤਪ੍ਰੋਤ ਗੁਰਮਤਿ ਸੰਗੀਤ ਪਰੰਪਰਾ ਆਧੁਨਿਕ ਸਮੇਂ ਵਿਚ ਇਕ ਮੌਲਿਕ ਤੇ ਵਿਲੱਖਣ ਰੂਪ ਵਿਚ ਅਕਾਦਮਿਕ ਅਤੇ ਵਿਵਹਾਰਿਕ ਰੂਪ ਵਿਚ ਪ੍ਰਵਾਨ ਚੜ੍ਹੀ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਵਰੋਸਾਈ ਇਸ ਸੰਗੀਤ ਪਰੰਪਰਾ ਵਿਚ ਭਾਈ ਮਰਦਾਨਾ, ਭਾਈ ਦਾਲਾ, ਭਾਈ ਸ਼ਹਿਜਾਦ, ਭਾਈ ਸੱਤਾ ਅਤੇ ਬਲਵੰਤ ਵਰਗੇ ਉਚਕੋਟੀ ਦੇ ਰਬਾਬੀ ਆਪਣੀ ਕਲਾ ਅਤੇ ਮਿਹਨਤ ਰਾਹੀਂ ਆਪੋ ਆਪਣਾ ਯੋਗਦਾਨ ਪਾ ਚੁੱਕੇ ਹਨ। ਆਧੁਨਿਕ ਸਮੇਂ ਵਿਚ ਗੁਰਮਤਿ ਸੰਗੀਤ ਨੂੰ ਸਕੂਲਾਂ, ਕਾਲਜਾਂ ਅਤੇ ਯੂਨੀਵਰਸਿਟੀਆਂ ਦੇ ਪਾਠਕ੍ਰਮ ਦਾ ਹਿੱਸਾ ਬਣਾਇਆ ਗਿਆ ਹੈ। ਨੌਜਵਾਨ ਪੀੜ੍ਹੀ ਨੂੰ ਇਸ ਮਹਾਨ ਵਿਰਾਸਤ ਨਾਲ ਜੋੜਣ ਹਿਤ ਇਹ ਜ਼ਰੂਰੀ ਹੋ ਗਿਆ ਸੀ ਕਿ ਜਿੱਥੇ ਗੁਰਮਤਿ ਅਤੇ ਗੁਰਮਤਿ ਸੰਗੀਤ ਦੇ ਵਿਵਹਾਰਿਕ ਅਤੇ ਕ੍ਰਿਆਤਮਿਕ ਸਰੂਪ ਦੀ ਜਾਣਕਾਰੀ ਦਿੱਤੀ ਜਾਵੇ ਉੱਥੇ ਗੁਰਮਤਿ ਸੰਗੀਤ ਦੇ ਸਿਧਾਂਤ ਅਤੇ ਸ਼ਾਸਤਰ ਦੀ ਦ੍ਰਿੜਤਾ ਕਰਵਾਉਣ ਲਈ ਅਜਿਹੇ ਪਾਠਕ੍ਰਮ ਅਤੇ ਪੁਸਤਕਾਂ ਦੀ ਰਚਨਾਂ ਕੀਤੀ ਜਾਵੇ ਜਿਨ੍ਹਾਂ ਦੀ ਸੇਧ ਲੈਕੇ ਅਸੀਂ ਗੁਰ ਸ਼ਬਦ ਕੀਰਤਨ ਦੇ ਪਾਸਾਰ ਵਿਚ ਵਿਸ਼ੇਸ਼ ਯੋਗਦਾਨ ਪਾ ਸਕੀਏ। ਪਹਿਲਾਂ ਵੀ ਇਸ ਸੰਬੰਧੀ ਕਈ ਉਪਰਾਲੇ ਕੀਤੇ ਜਾ ਚੁੱਕੇ ਹਨ।

ਬੜੀ ਪ੍ਰਸੰਨਤਾ ਦੀ ਗੱਲ ਹੈ ਕਿ ਸਿੱਖ ਮਿਸ਼ਨਰੀ ਕਾਲਜ, ਲੁਧਿਆਣਾ ਦੀ ਦੇਖ-ਰੇਖ ਅਤੇ ਸਰਪ੍ਰਸਤੀ ਅਧੀਨ ਚਲ ਰਹੇ ਗੁਰਮਤਿ ਪਾਠ ਬੋਧ ਸਮਾਗਮਾਂ ਵਿਚ ਅਤੇ ਪੂਰਨ ਸਿੱਖੀ ਸਰੂਪ ਦੇ ਧਾਰਨੀ ਹੋ ਕੇ ਜੀਵਨ ਜੀਉਣ ਦੀ ਸਿੱਖਿਆ ਦੇ ਪ੍ਰਬੰਧ ਸਮੁੱਚੇ ਭਾਰਤ ਅਤੇ ਵਿਦੇਸ਼ਾਂ ਵਿਚ ਵੀ ਕੀਤੇ ਜਾ ਰਹੇ ਹਨ। ਗੁਰਮਤਿ ਸੰਗੀਤ ਨੂੰ ਜਨ-ਜਨ ਤੱਕ ਪਹੁੰਚਾਉਣ ਹਿਤ ਸਿੱਖ ਮਿਸ਼ਨਰੀ ਕਾਲਜ ਵਲੋਂ ਵਿਸ਼ੇਸ਼ ਯਤਨ ਆਰੰਭੇ ਗਏ ਹਨ। ਗੁਰਮਤਿ ਸੰਗੀਤ ਦੇ ਵਿਦਿਆਰਥੀਆਂ ਨੂੰ ਗੁਰ ਸ਼ਬਦ

ਕੀਰਤਨ ਦੀ ਸਿੱਖਿਆ ਦੇਣ ਲਈ ਸਿੱਖ ਮਿਸ਼ਨਰੀ ਕਾਲਜ ਵਲੋਂ ਤਿਆਰ ਕੀਤੇ ਗਏ ਗੁਰਮਤਿ ਸੰਗੀਤ ਦੇ ਪਾਠਕ੍ਰਮ ਨੂੰ ਦਸ ਤਿਮਾਹੀਆਂ ਅਧੀਨ ਵੰਡਿਆ ਗਿਆ ਹੈ। ਚੌਥੀ ਤਿਮਾਹੀ ਦੇ ਪਾਠਕ੍ਰਮ ਸੰਬੰਧੀ ਚੌਥੀ ਪੁਸਤਕ **"ਗੁਰਮਤਿ ਸੰਗੀਤ ਪ੍ਰਕਾਸ਼"** ਦੇ ਰੂਪ ਸੰਗਤਾਂ ਦੀ ਭੇਟਾ ਕਰਦਿਆਂ ਉਸ ਅਕਾਲ ਪੁਰਖ ਵਾਹਿਗੁਰੂ ਦਾ ਸ਼ੁਕਰਾਨਾ ਕਰਦੇ ਹਾਂ ਜਿਨ੍ਹਾਂ ਦੀ ਕਿਰਪਾ ਸਦਕਾ ਇਹ ਯਤਨ ਸੰਭਵ ਹੋ ਸਕਿਆ ਹੈ। ਸਾਡੀ ਇਹੋ ਹੀ ਕੋਸ਼ਿਸ਼ ਰਹੀ ਹੈ ਕਿ ਸੰਗੀਤ ਸੰਬੰਧੀ ਵਿਭਿੰਨ ਨੁਕਤਿਆਂ ਬਾਰੇ ਗੁਰਮਤਿ ਦੀ ਰੋਸ਼ਨੀ ਵਿਚ ਹੀ ਸਮਗਰੀ ਪੇਸ਼ ਕੀਤੀ ਜਾਵੇ। ਇਸ ਨਿਮਾਣੇ ਜਿਹੇ ਯਤਨ ਵਿਚ ਅਸੀਂ ਕਿੰਨੇ ਕੁ ਸਫਲ ਹੋ ਸਕੇ ਹਾਂ ਇਸ ਸੰਬੰਧੀ ਪਾਠਕਾਂ ਅਤੇ ਗੁਣੀਜਨਾਂ ਦੇ ਉਸਾਰੂ ਸੁਝਾਅ ਨਿਮੰਤ੍ਰਿਤ ਹਨ।

ਅਸੀਂ ਵੀਰ ਭੁਪਿੰਦਰ ਸਿੰਘ ਰੱਗੜਪੁਰ (ਸੰਗਰੂਰ) ਦਾ ਧੰਨਵਾਦ ਕਰਦੇ ਹਾਂ ਜਿਨ੍ਹਾਂ ਨੇ ਸਾਡੀ ਪਿਛਲੀ ਪੁਸਤਕ 'ਰਾਗ ਰਤਨ' ਅਤੇ ਇਸ ਪੁਸਤਕ ਵਿਚ ਭਰਪੂਰ ਸਹਿਯੋਗ ਦਿੱਤਾ ਹੈ। ਵਿਸ਼ੇਸ਼ ਰੂਪ ਵਿਚ ਅਸੀਂ ਸ੍ਰ. ਹਰਭਜਨ ਸਿੰਘ ਜੀ ਇੰਚਾਰਜ ਪਟਿਆਲਾ ਸਰਕਲ ਦੇ ਧੰਨਵਾਦੀ ਹਾਂ ਜਿਨ੍ਹਾਂ ਦੀ ਮਿੱਠੀ ਤੇ ਉਤਸ਼ਾਹਜਨਕ ਸਰਪ੍ਰਸਤੀ ਦੇ ਸਦਕੇ ਇਹ ਕਾਰਜ ਸੰਪੂਰਣ ਹੋਇਆ ਹੈ।

***ਪ੍ਰੋ. ਤੇਜਿੰਦਰ ਸਿੰਘ***
301-ਹਰਿੰਦਰ ਨਗਰ
ਪਟਿਆਲਾ-147001
ਫੋਨ: 91-175-354332

# ਵਿਸ਼ਾ ਸੂਚੀ

## ਕਿਰਿਆਤਮਕ

(iv) ਦਿਨ ਤੇ ਪਹਰ ਪਹਰ ਤੇ ਘੜੀਆਂ ਆਵ ਘਟੈ ਤਨੁ ਛੀਜੈ ॥

(v) ਮਾਂਗਉ ਰਾਮ ਤੇ ਇਕੁ ਦਾਨੁ ॥

(vi) ਪੂਜਾ ਵਰਤ ਤਿਲਕ ਇਸਨਾਨਾ ਪੁੰਨ ਦਾਨ ਬਹੁ ਦੈਨ ॥

(vii) ਜਬ ਤੇ ਦਰਸਨ ਭੇਟੇ ਸਾਧੂ ਭਲੇ ਦਿਨਸ ਓਇ ਆਏ ॥

(viii) ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ ॥

## ਗੁਰਮਤਿ ਸੰਗੀਤ (ਤਬਲਾ ਵਾਦਨ)

# ਪਰਿਭਾਸ਼ਿਕ ਸ਼ਬਦ

## 1. ਸ਼ਾਨ/ਲਹਿਰਾ

ਗੁਰਮਤਿ ਸੰਗੀਤ ਪਰੰਪਰਾ ਦੇ ਅੰਤਰਗਤ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਨਮੁਖ ਕੀਰਤਨਕਾਰ ਸ਼ਾਨ ਜਾਂ ਲਹਿਰਾ ਅਧੀਨ ਗਾਏ ਜਾਣ ਵਾਲੇ ਸੰਬੰਧਿਤ ਰਾਗ ਵਿਚ ਨਗਮਾਂ ਜਾਂ ਧੁੰਨ ਦਾ ਵਾਦਨ ਕਰਦੇ ਹਨ ਅਤੇ ਜਿਸ ਨਾਲ ਤਬਲਾ ਵਾਦਕ ਆਪਣੇ ਵਾਦਨ ਦੁਆਰਾ ਸੰਗਤ ਕਰਦੇ ਹਨ। ਇਸ ਨਾਲ ਵਿਸ਼ੇਸ਼ ਪ੍ਰਕਾਰ ਦਾ ਮਾਹੌਲ ਸਿਰਜਿਆ ਜਾਂਦਾ ਹੈ। ਸ਼ਾਨ ਜਾਂ ਲਹਿਰਾ ਵਾਦਨ ਕਰਨ ਦੀ ਇਹ ਪਰੰਪਰਾ ਆਮ ਤੌਰ 'ਤੇ ਕੀਰਤਨੀਆਂ ਜਾਂ ਢਾਡੀਆਂ ਵਿਚ ਹੀ ਵੇਖਣ ਜਾਂ ਸੁਣਨ ਵਿਚ ਆਉਂਦੀ ਹੈ। ਇਨ੍ਹਾਂ ਦੇ ਵਾਦਨ ਦੁਆਰਾ ਜਿੱਥੇ ਕੀਰਤਨ ਲਈ ਢੁੱਕਵਾਂ ਮਾਹੌਲ ਸਿਰਜਿਆ ਜਾਂਦਾ ਹੈ, ਉੱਥੇ ਤਬਲਾ ਵਾਦਕ ਆਪਣੀ ਕਲਾ ਦੇ ਪ੍ਰਦਰਸ਼ਨ ਦੁਆਰਾ ਸਰੋਤਿਆਂ/ਸੰਗਤ ਨੂੰ ਸੰਗੀਤ ਦੇ ਵਿਸ਼ੇਸ਼ ਵਾਤਾਵਰਨ ਵਿਚ ਪ੍ਰਵੇਸ਼ ਕਰਵਾਉਂਦਾ ਹੈ। ਇਸ ਤੋਂ ਬਾਅਦ ਗੁਰਬਾਣੀ ਦਾ ਹਰਿਜਸ ਗਾਇਨ ਕੀਤਾ ਜਾਂਦਾ ਹੈ।

## 2. ਮੰਗਲਾਚਰਣ

ਹਿੰਦੁਸਤਾਨੀ ਸੰਗੀਤ ਦੇ ਅੰਤਰਗਤ ਮੰਗਲਾਚਰਣ ਦੀ ਪਰੰਪਰਾ ਬਹੁਤ ਪੁਰਾਣੀ ਹੈ। ਇਸ ਦੇ ਅੰਤਰਗਤ ਕਿਸੇ ਕਾਰਜ ਲਈ ਕਰਤਾਰ ਜਾਂ ਇਸ਼ਟ ਦੇਵਤੇ ਅੱਗੇ ਅਰਾਧਨਾ ਕਰਨਾ ਆਉਂਦਾ ਹੈ। ਗੁਰਮਤਿ ਸੰਗੀਤ ਪਰੰਪਰਾ ਦੇ ਅਧੀਨ ਮੰਗਲਾਚਰਣ ਦੇ ਅੰਤਰਗਤ ਸ਼ਬਦ ਕੀਰਤਨ ਸਮੇਂ ਪ੍ਰਭੂ ਪ੍ਰਮਾਤਮਾ ਦੀ ਉਸਤਤ ਹਿਤ ਬੇਨਤੀ ਰੂਪ ਵਿਚ ਬਾਣੀ, ਸਲੋਕ ਆਦਿ ਦਾ ਗਾਇਨ ਕੀਤਾ ਜਾਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੰਤਰਗਤ ਗੁਰਬਾਣੀ ਦੇ ਆਰੰਭ ਵਿਚ ਦਿੱਤਾ ਗਿਆ ਮੂਲ ਮੰਤ੍ਰ 'ਮੰਗਲਾਚਰਣ' ਹੈ ਜੋ ਗ੍ਰੰਥ ਦੇ ਮੁੱਢ ਵਿਚ ਅਕਾਲ ਪੁਰਖ ਅੱਗੇ ਨਿਰਵਿਘਨ ਸਮਾਪਤੀ ਲਈ ਕੀਤੀ ਅਰਾਧਨਾ ਦਾ ਪ੍ਰਤੀਕ ਹੈ। ਇਸ ਦਾ ਗਾਇਨ ਤਾਲ ਰਹਿਤ ਅਤੇ ਤਾਲਬੱਧ ਦੋਵਾਂ ਤਰੀਕਿਆਂ ਨਾਲ ਕੀਤਾ ਜਾਂਦਾ ਹੈ। ਮੰਗਲਾਚਰਣ ਦੇ ਗਾਇਨ ਹਿਤ ਇਕਤਾਲ, ਚਾਰ ਤਾਲ, ਆੜਾਚਾਰ ਤਾਲ, ਝੂਮਰਾ ਤਾਲ ਆਦਿ ਤਾਲਾਂ ਦੇ ਵਿਲੰਬਿਤ ਠੇਕਿਆਂ ਦਾ ਪ੍ਰਯੋਗ ਕੀਤਾ ਜਾਂਦਾ ਹੈ।

## 3. ਰਾਗ

ਰਾਗ ਸ਼ਬਦ ਸੰਸਕ੍ਰਿਤ ਭਾਸ਼ਾ ਦਾ ਸ਼ਬਦ ਹੈ ਜੋ 'ਰੰਜ' ਧਾਤੂ ਤੋਂ ਬਣਿਆ ਹੈ ਜਿਸ ਦਾ ਸ਼ਾਬਦਿਕ ਅਰਥ ਹੈ 'ਪ੍ਰਸੰਨ ਕਰਨਾ'। ਇਸ ਸ਼ਬਦ ਦਾ ਸਭ ਤੋਂ ਪਹਿਲਾਂ ਪ੍ਰਯੋਗ ਭਾਰਤੀ ਸ਼ਾਸਤਰਕਾਰ ਮਤੰਗ ਮੁਨੀ ਨੇ ਆਪਣੇ ਗ੍ਰੰਥ ' ਬ੍ਰਹਦਿਦੇਸ਼ੀ' ਵਿਚ ਕੀਤਾ। ਮਤੰਗ ਅਨੁਸਾਰ, "ਉਹ ਧੁਨੀ ਜੋ ਸੁਰ ਅਤੇ ਵਰਣ ਨਾਲ ਸਜੀ ਹੋਵੇ ਅਤੇ ਜਿਸ ਤੋਂ ਰੰਜਕਤਾ ਅਨੁਭਵ ਹੋਵੇ, ਉਹ ਰਾਗ ਹੈ।" 'ਰਾਗ' ਸ਼ਬਦ ਨੂੰ ਭਾਰਤੀ ਸੰਗੀਤ ਦੇ ਖੇਤਰ ਵਿਚ 'ਜਨ-ਚਿਤ-ਰੰਜਕ' ਧੁਨੀ ਮੰਨਿਆ ਜਾਂਦਾ ਹੈ ਭਾਵ ਪ੍ਰਾਣੀ ਮਾਤਰ ਦੇ ਹਿਰਦੇ ਨੂੰ ਵਿਸ਼ੇਸ਼ ਰੰਗ ਵਿਚ ਰੰਗਣਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਗੁਰਮਤਿ ਸੰਗੀਤ' ਪ੍ਰਬੰਧ ਅਧੀਨ ਸਭ ਤੋਂ ਮਹੱਤਵਪੂਰਨ ਸੰਕੇਤ ਰਾਗ ਦਾ ਹੈ। ਕੁਝ ਵਿਚਾਰ ਪ੍ਰਧਾਨ ਬਾਣੀ ਨੂੰ ਛੱਡ ਕੇ ਸਮੂਹ ਗੁਰੂ ਸਾਹਿਬਾਨਾਂ ਅਤੇ ਭਗਤਾਂ ਦੀ ਬਾਣੀ ਨੂੰ ਵੱਖ-ਵੱਖ ਰਾਗਾਂ ਦੇ ਸੰਕੇਤ ਦਿੱਤੇ ਗਏ ਹਨ। ਇਹ ਕੀਰਤਨੀਏ ਲਈ ਨਿਰਦੇਸ਼ ਹੈ ਕਿ ਇਸ ਬਾਣੀ ਦਾ ਗਾਇਨ ਉਪਰੋਕਤ ਰਾਗ ਅਧੀਨ ਕਰਨਾ ਹੈ।ਗੁਰਮਤਿ ਸੰਗੀਤ ਦੇ ਅੰਤਰਗਤ ਰਾਗ ਦੇ ਸਧਾਰਨ ਕਲਾਮੁਖੀ ਪ੍ਰਦਰਸ਼ਨ ਨੂੰ ਤਿਆਗਦਿਆਂ ਪ੍ਰਭੂ ਪਰਮਾਤਮਾ ਦੇ ਨਾਮ ਦਾ ਹਿਰਦੇ ਵਿਚ ਵਾਸ ਕਰਵਾਉਣ ਦਾ ਸਾਧਨ ਮੰਨਿਆ ਹੈ। ਗੁਰਮਤਿ ਸੰਗੀਤ ਪਰੰਪਰਾ ਅਧੀਨ ਗੁਰੂ ਸਾਹਿਬਾਨ ਨੇ ਰਾਗਾਂ ਵਿਚ ਸ਼ਬਦ ਗਾਇਨ ਪ੍ਰਥਾ ਨੂੰ ਇਕ 'ਪੱਧਤੀ' ਵਜੋਂ ਸਥਾਪਿਤ ਕੀਤਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਾਗ ਦੇ ਪ੍ਰਯੋਗ ਦਾ ਮਹੱਤਵ ਦੋ ਦ੍ਰਿਸ਼ਟੀਕੋਣਾਂ ਕਰਕੇ ਵਿਸ਼ੇਸ਼ ਹੈ। ਪ੍ਰਥਮ ਤਤਕਰੇ ਦੀ ਦ੍ਰਿਸ਼ਟੀ ਤੋਂ ਜਿਸ ਵਿਚ 31 ਰਾਗਾਂ ਨੂੰ ਮੁੱਖ ਰਾਗਾਂ ਦੇ ਰੂਪ ਵਿਚ, ਦੂਸਰਾ ਵੱਖ-ਵੱਖ 31 ਰਾਗ ਪ੍ਰਕਾਰ ਜਿਨ੍ਹਾਂ ਦਾ ਵਿਵਰਣ ਮੁੱਖ 31 ਰਾਗਾਂ ਦੇ ਅੰਤਰਗਤ ਕੀਤਾ ਗਿਆ ਹੈ। ਇਨ੍ਹਾਂ ਰਾਗਾਂ ਨੂੰ ਸ਼ੁੱਧ ਰਾਗ, ਛਾਇਆਲਗ ਰਾਗ, ਸੰਕੀਰਣ ਰਾਗ ਵਰਗੀਕਰਣ ਅਨੁਸਾਰ ਵਰਗੀਕ੍ਰਿਤ ਕੀਤਾ ਗਿਆ ਹੈ। ਇਹ ਰਾਗ ਸਨਾਤਨੀ ਅਤੇ ਦੇਸੀ ਵੰਡ ਦੇ ਵੀ ਧਾਰਨੀ ਹਨ। ਇਨ੍ਹਾਂ ਰਾਗਾਂ ਦਾ ਵੱਖ-ਵੱਖ ਮੌਸਮਾਂ, ਸਭਿਆਚਾਰ, ਜਾਤੀਆਂ ਅਤੇ ਕਬੀਲਿਆਂ ਨਾਲ ਸੰਬੰਧ ਦ੍ਰਿਸ਼ਟੀਗੋਚਰ ਹੁੰਦਾ ਹੈ। ਇਸ ਤਰ੍ਹਾਂ ਇਨ੍ਹਾਂ ਰਾਗਾਂ ਦੀ ਕਾਰਜਸ਼ੀਲਤਾ ਇਕ ਨਿਸ਼ਚਿਤ ਸਿਧਾਂਤ ਦੀ ਧਾਰਣੀ ਹੋ ਨਿਬੜਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਤਤਕਰੇ ਅਨੁਸਾਰ ਦਰਜ 31 ਮੁੱਖ ਰਾਗ ਅਤੇ 31 ਰਾਗ ਪ੍ਰਕਾਰਾਂ ਦੀ ਸੂਚੀ ਦਾ ਵਰਣਨ ਅਸੀਂ ਆਪਣੀ ਪਿਛਲੀ ਪੁਸਤਕ "ਰਾਗ ਅਤੇ ਰਸ" ਵਿਚ ਕਰ ਚੁੱਕੇ ਹਾਂ।

## 4. ਮਹਲਾ

ਗੁਰੂ ਸਾਹਿਬ ਨੇ ਸਭ ਤੋਂ ਪਹਿਲਾਂ 'ਮਹਲਾ' ਸ਼ਬਦ ਦਾ ਪ੍ਰਯੋਗ ਗੁਰਜੋਤ ਜਾਂ ਗੁਰਬਾਣੀ ਰਚਾਇਤਾ ਲਈ ਕੀਤਾ। ਮਹਲਾ ਸ਼ਬਦ ਆਮ ਤੌਰ 'ਤੇ ਪਤਨੀ ਜਾਂ ਇਸਤਰੀ ਲਈ ਵਰਤਿਆ ਜਾਂਦਾ ਹੈ। ਜਿਵੇਂ ਗੁਰੂ ਸਾਹਿਬਾਨ ਦੀ ਸੁਪਤਨੀ ਲਈ 'ਗੁਰ ਕੇ ਮਹਿਲ' ਕਹਿਣਾ ਆਮ ਪ੍ਰਚਲਿਤ ਹੈ। ਆਮ ਔਰਤ ਲਈ 'ਮਹਿਲਾ' ਹਿੰਦੀ ਵਿਚ ਆਮ ਤੌਰ 'ਤੇ ਕਿਹਾ ਜਾਂਦਾ ਹੈ। ਭਾਈ ਸਾਹਿਬ ਸਿੰਘ ਜੀ ਨੇ 'ਸ਼ਬਦਾਰਥ ਗੁਰੂ ਗ੍ਰੰਥ ਸਾਹਿਬ' ਵਿਚ ਮਹਲਾ ਦੇ ਅਰਥ ਇਸਤ੍ਰੀ, ਘੁਰ, ਟਿਕਾਣਾ, ਵੱਡੀਆਂ-ਵੱਡੀਆਂ ਇਮਾਰਤਾਂ, ਸਰੀਰ ਆਦਿ ਦਿੱਤੇ ਹਨ। ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਸ਼ਬਦ ਮਹਿਲ ਵਿਚ ਰਹਿਣ ਵਾਲੀ ਇਸਤਰੀ, ਭਾਰਯਾ, ਪਤਨੀ ਅਤੇ ਗੁਰਬਾਣੀ ਵਿਚ ਸਤਿਗੁਰਾਂ ਨੇ ਆਪਣੇ ਲਈ ਮਹਲਾ ਸ਼ਬਦ ਵਰਤਿਆ ਹੈ। ਮਹਲਾ ਦੇ ਅੰਤ ਵਿਚ ਜੋ ਅੰਕ ਹੋਵੇ, ਉਸ ਤੋਂ ਗਰੂ ਸਾਹਿਬ ਦਾ ਨਾਮ ਜਾਨਣਾ ਚਾਈਏ ਆਦਿ ਦਿੱਤੇ ਹਨ।

ਭਾਈ ਵੀਰ ਸਿੰਘ ਜੀ ਇਸ ਬਾਰੇ ਲਿਖਦੇ ਹਨ ਕਿ ਇਹ ਪਦ ਅਰਬੀ ਮੂਲ ਦਾ ਹੈ ਅਤੇ ਸੰਸਕ੍ਰਿਤ ਵਿਚ ਵੀ ਆਉਂਦਾ ਹੈ ਜਿਸ ਦਾ ਅਰਥ ਹੈ ਹਲੂਲ ਕਰਨਾ ਜਾਂ ਉਤਰਨਾ।

## 5. ਘਰੁ

ਗੁਰਬਾਣੀ ਵਿਚ 'ਰਾਗ' ਅਤੇ 'ਮਹਲਾ' ਤੋਂ ਬਾਅਦ ਅਗਲਾ ਸੰਕੇਤ 'ਘਰੁ' ਹੈ। ਗੁਰਬਾਣੀ ਵਿਚ ਘਰੁ ੧, ਘਰੁ ੨, ਘਰੁ ੩ ਆਦਿ ਸਿਰਲੇਖ ਵਰਤੇ ਗਏ ਹਨ। ਆਦਿ ਗ੍ਰੰਥ ਵਿਚ ਘਰੁ ਦੀ ਕੁੱਲ ਗਿਣਤੀ ੧੭ ਹੈ। ਘਰੁ ਸੰਬੰਧੀ ਉਪਲਬੱਧ ਖੋਜ ਦੇ ਆਧਾਰ ਤੇ ਵਧੇਰੇ ਵਿਦਵਾਨਾਂ ਨੇ ਇਸ ਨੂੰ ਤਾਲ ਹੀ ਸਵੀਕਾਰਿਆ ਹੈ।

ਭਾਈ ਕਾਨ੍ਹ ਸਿੰਘ ਨਾਭਾ, 'ਮਹਾਨ ਕੋਸ਼' ਵਿਚ ਘਰੁ ਸੰਬੰਧੀ ਲਿਖਦੇ ਹਨ ਕਿ ਗੁਰਮਤਿ ਸੰਗੀਤ ਅਨੁਸਾਰ ਘਰੁ ਦੇ ਦੋ ਅਰਥ ਹਨ ਇਕ ਤਾਲ, ਦੂਜਾ ਸਵਰ ਅਤੇ ਮੂਰਛਨਾਂ ਦੇ ਭੇਦ, ਇਸ ਕਰਕੇ ਇਕ ਹੀ ਰਾਗ ਦੇ ਸਰਗਮ ਪ੍ਰਸਤਾਰ ਅਨੁਸਾਰ ਗਾਉਣ ਦੇ ਪ੍ਰਕਾਰ। ਕੰਵਰ ਮ੍ਰਿਗਿੰਦ੍ਰ ਸਿੰਘ ਨੇ ਪਰੰਪਰਾਗਤ ਰਬਾਬੀਆਂ ਅਤੇ ਸੰਗੀਤ ਰਤਨਾਕਰ ਦੇ ਹਵਾਲੇ ਨਾਲ ਇਸ ਨੂੰ 'ਗ੍ਰਹਤਾਲ' ਦੇ ਅਰਥ ਵਿਚ ਲਿਆ ਹੈ। ਇਹ ਪ੍ਰਥਾ ਇਰਾਨੀ ਤਾਲ ਪੱਧਤੀ ਤੋਂ ਪ੍ਰਭਾਵਿਤ ਜਾਪਦੀ ਹੈ। ਇਰਾਨੀ ਤਾਲ ਪੱਧਤੀ ਵਿਚ ਵੱਖ-ਵੱਖ ਤਾਲ ਰੂਪਾਂ ਨੂੰ ਇਕ ਗਾਹ, ਦੋ ਗਾਹ, ਸਿਹ ਗਾਹ, ਚਹਾਰ ਗਾਹ ਆਦਿ ਆਖਿਆ ਜਾਂਦਾ ਹੈ। ਇਸ ਲਈ ਸੰਭਵ ਹੈ ਗੁਰੂ

ਸਾਹਿਬਾਨ ਨੇ ਵੀ 'ਗਾਹ' ਸ਼ਬਦ ਜਿਸ ਦਾ ਅਰਥ 'ਘਰੁ' ਹੈ, ਨੂੰ ਤਾਲ ਦਰਸਾਉਣ ਲਈ ਪ੍ਰਯੋਗ ਕੀਤਾ ਹੋਵੇਗਾ। ਇਕ ਹੋਰ ਮਤ ਅਨੁਸਾਰ ਫ਼ਾਰਸੀ ਬਹਿਰ ਦੀ ਬੁਨਿਆਦ ਅਤੇ ਹਜ਼ਰਤ ਅਮੀਰ ਖੁਸਰੋ ਨੇ 17 ਤਾਲ ਈਜ਼ਾਦ ਕੀਤੇ, ਜਿਨ੍ਹਾਂ ਦੇ ਨਾਮ ਕ੍ਰਮਵਾਰ ਪਸ਼ਤੋ, ਜੈਬਹਾਰ, ਕੱਵਾਲੀ, ਸੂਲਫ਼ਾਕਤਾ, ਜਤ, ਜਲਦ ਤਿਲਾਨਾ, ਸੁਵਾਰੀ, ਆੜਾ ਚੌਤਾਲ, ਝੂਮਰਾ, ਜਮਾਨੀ ਸਵਾਰੀ, ਦਾਸਤਾਨ, ਖ਼ਸਮ, ਫ਼ਰਦੋਸਤ, ਕੈਦ, ਪਹਲਵਾਨ, ਪਟ ਅਤੇ ਚਪਕ ਹਨ। ਇਹ ਤਾਲ ਹਿੰਦੁਸਤਾਨੀ ਪੁਰਾਣੇ ਤਾਲਾਂ ਦੇ ਲਗਭਗ ਸਮਾਨ ਰੂਪ ਹੀ ਸਨ ਜੋ ਫ਼ਾਰਸੀ ਨਾਵਾਂ ਨਾਲ ਪ੍ਰਚਾਰ ਵਿਚ ਆਏ। ਸੰਭਵ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ੧੭ ਘਰੁ ਇਨ੍ਹਾਂ 17 ਭਾਰਤੀ ਤਾਲਾਂ ਦੇ ਹੀ ਰੂਪ ਹੋਣ ਜੋ ਕਾਵਿ ਦੀ ਵਿਸ਼ੇਸ਼ ਬਹਿਰ ਦੇ ਧਾਰਨੀ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਘਰੁ ੧, ਘਰੁ ੨, ਘਰੁ ੩ ਆਦਿ ਸਿਰਲੇਖ ਵਜੋਂ ਵਰਤੇ ਹਨ। ਜਿਸ ਦੇ ਸਰੂਪ ਨਿਮਨ ਲਿਖਤ ਅਨੁਸਾਰ ਹਨ :

1. ਮਾਝ ਮਹਲਾ ੩ ਘਰੁ ੧ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੯)

2. ਰਾਗੁ ਆਸਾ ਘਰੁ ੨ ਮਹਲਾ ੫ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੭੦)

3. ਆਸਾ ਘਰੁ ੩ ਮਹਲਾ ੫ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੭੯)

4. ਆਸਾ ਘਰੁ ੪ ਮਹਲਾ ੧ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੫੮)

5. ਆਸਾ ਘਰੁ ੫ ਮਹਲਾ ੧ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੫੯)

6. ਆਸਾ ਘਰੁ ੬ ਮਹਲਾ ੧ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੫੯)

7. ਰਾਗੁ ਆਸਾ ਘਰੁ ੭ ਮਹਲਾ ੫ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੮੪)

8. ਆਸਾ ਘਰੁ ੮ ਕਾਫੀ ਮਹਲਾ ੫ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੯੬)

9. ਆਸਾ ਘਰੁ ੯ ਮਹਲਾ ੫ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੦੧)

10. ਆਸਾ ਘਰੁ ੧੦ ਮਹਲਾ ੫ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੦੧)

11. ਆਸਾ ਘਰੁ ੧੧ ਮਹਲਾ ੫ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੦੩)

12. ਰਾਗੁ ਆਸਾ ਮਹਲਾ ੫ ਘਰੁ ੧੨ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੦੫)

13. ਰਾਗੁ ਆਸਾ ਮਹਲਾ ੫ ਘਰੁ ੧੩ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੦੬)

14. ਆਸਾ ਮਹਲਾ ੫ ਘਰੁ ੧੪ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੦੭)

15. ਆਸਾ ਮਹਲਾ ੫ ਘਰੁ ੧੫ ਪੜਤਾਲ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੦੮)

16. ਰਾਗੁ ਅਸਾਵਰੀ ਘਰੁ ੧੬ ਕੇ ੨ ਮਹਲਾ ੪ ਸੁਧੰਗ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੬੯)

17. ਰਾਗੁ ਆਸਾ ਮਹਲਾ ੫ ਘਰੁ ੧੭ ਆਸਾਵਰੀ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੦੯)

ਵਾਸਤਵ ਵਿਚ ਜਿੰਨੇ ਵੀ ਲੇਖਕਾਂ ਦੇ ਘਰੁ ਸੰਬੰਧੀ ਵਿਚਾਰ ਮਿਲਦੇ ਹਨ, ਉਹ ਸਾਰੇ ਇਕ ਮਤ ਨਹੀਂ ਹਨ ਕਿਉਂਕਿ ਹੁਣ ਤੱਕ ਘਰੁ ਸ਼ਬਦ ਦਾ ਅਰਥ ਸਪਸ਼ਟ ਨਹੀਂ ਹੋ ਸਕਿਆ। ਆਮ ਤੌਰ 'ਤੇ ਤਾਂ ਘਰੁ ਦਾ ਅਰਥ ਸਿੱਧਾ ਤਾਲ ਤੋਂ ਹੀ ਲਿਆ ਜਾਂਦਾ ਹੈ ਪਰ ਕਿਸੇ ਨੇ ਇਹ ਨਹੀਂ ਦੱਸਿਆ ਕਿ ਤਾਲ ਬਣਦਾ ਕਿਵੇਂ ਹੈ। ਸਾਰੇ ਆਪਣਾ ਮਤ ਸੰਕੇਤ ਰੂਪ ਵਿਚ ਹੀ ਦਿੰਦੇ ਹਨ। ਪਰ ਫਿਰ ਵੀ ਕੁਝ ਵੀ ਹੋਵੇ ਇਹ ਸੰਕੇਤ ਗਲਤ ਨਹੀਂ ਹੈ। ਘਰੁ ਦਾ ਭਾਵ ਤਾਲ ਤੋਂ ਹੀ ਹੈ। ਨਵੀਨਤਾ ਤੇ ਵਿਲੱਖਣਤਾ ਗੁਰਬਾਣੀ ਦੀ ਨਿੱਜੀ ਵਿਸ਼ੇਸ਼ਤਾ ਹੈ। ਇਸ ਲਈ ਗੁਰਬਾਣੀ ਵਿਚ ਪ੍ਰਚਲਿਤ ਮਤ ਅਨੁਸਾਰ ਸਿੱਧਾ ਤਾਲ ਨਾਮ ਨਾ ਵਰਤ ਕੇ ਤਾਲ ਦੇ ਸਮਾਨ ਭਾਵ ਵਾਚਕ ਸ਼ਬਦ ਘਰੁ ਵਰਤਿਆ ਹੈ।

## 6. ਰਹਾਉ

ਗੁਰਮਤਿ ਸੰਗੀਤ ਪ੍ਰਬੰਧ ਵਿਚ ਸੰਗੀਤ ਜਾਂ ਕੀਰਤਨ ਦੇ ਪੱਖ ਤੋਂ 'ਰਹਾਉ' ਦਾ ਮਹੱਤਵਪੂਰਨ ਸਥਾਨ ਹੈ। ਰਹਾਉ ਦਾ ਅਰਥ ਹੈ : ਵਿਸ਼ਰਾਮ, ਰਹਿਣ ਦੀ ਕ੍ਰਿਆ ਜਾਂ ਠਹਿਰਾਉ। ਇਸ ਤੋਂ ਬਿਨਾਂ 'ਰਹਾਉ' ਦੇ ਅਰਥ ਰਹਾਢ, ਟੇਕ, ਸੁਰ ਜਾਂ ਪਾਠ ਕਰਨ ਦੀ ਧਾਰਨਾ ਵੀ ਹੈ।

ਭਾਰਤੀ ਕਾਵਿ ਜਾਂ ਸੂਫੀ ਕਾਵਿ ਵਿਚ ਰਹਾਉ ਨੂੰ 'ਟੇਕ' ਜਾਂ 'ਧਰੁਵ' ਵੀ ਕਿਹਾ ਜਾਂਦਾ ਹੈ। ਗੁਰਬਾਣੀ ਅਧੀਨ ਸ਼ਬਦ ਦੀ ਰਹਾਉ ਵਾਲੀ ਤੁਕ ਵਿਚ ਸ਼ਬਦ ਦਾ ਕੇਂਦਰੀ ਭਾਵ ਜਾਂ ਕੇਂਦਰੀ ਨੁਕਤਾ ਜੋ ਅਟੱਲ ਅਧਿਆਤਮਕ ਸਚਾਈ ਹੈ ਵਿਦਮਾਨ ਹੁੰਦਾ ਹੈ। ਗਾਇਨ ਵਕਤ ਇਸ ਨੂੰ ਸਥਾਈ ਬਣਾ ਕੇ ਸ਼ਬਦ ਗਾਇਨ ਕੀਤਾ ਜਾਂਦਾ ਹੈ ਅਤੇ ਬਾਕੀ ਅੰਕ ਵਾਲੀਆਂ ਤੁਕਾਂ ਇਸ ਦੇ ਦੁਆਲੇ ਕ੍ਰਮ ਅਨੁਸਾਰ ਉਚਾਰੀਆਂ ਜਾਂਦੀਆਂ ਹਨ। ਇਸ ਪ੍ਰਕਾਰ 'ਰਹਾਉ' ਦਾ ਬਾਣੀ ਵਿਚ ਮਹੱਤਵਪੂਰਨ ਸਥਾਨ ਹੈ। ਗੁਰਬਾਣੀ ਵਿਚ ਕਿਸੇ ਸ਼ਬਦ ਵਿਚ ਜਿੱਥੇ ਕੇਂਦਰੀ ਭਾਵ ਵਿਚ ਅੰਤਰ ਆਇਆ ਹੈ ਉੱਥੇ ਵੱਖਰਾ ਰਹਾਉ ਅੰਕਿਤ ਕੀਤਾ ਗਿਆ ਹੈ ਇਸ ਨੂੰ 'ਰਹਾਉ ਦੂਜਾ','ਰਹਾਉ ਤੀਜਾ' ਲਿਖ ਦਿੱਤਾ ਗਿਆ ਹੈ। ਇਕ ਸ਼ਬਦ ਵਿਚ ਵੱਧ ਤੋਂ ਵੱਧ ਚਾਰ ਰਹਾਉ ਗੁਰਬਾਣੀ ਵਿਚ ਵਿਦਮਾਨ ਹਨ। ਭਾਵ ਚਾਰ ਤੱਕ ਰਹਾਉ ਅੰਕਿਤ ਹਨ। ਚਾਰ ਰਹਾਉ ਵਾਲਾ ਸ਼ਬਦ ਇਸ ਪ੍ਰਕਾਰ ਹੈ :

**ਮਾਝ ਮਹਲਾ ੫ ਚਉਪਦੇ ਘਰ ੧ ॥**

ਮੇਰਾ ਮਨੁ ਲੋਚੈ ਗੁਰਦਰਸਨ ਤਾਈ ॥
ਬਿਲਪ ਕਰੇ ਚਾਤ੍ਰਿਕ ਕੀ ਨਿਆਈ ॥
ਤ੍ਰਿਖਾ ਨ ਉਤਰੈ ਸਾਂਤਿ ਨ ਆਵੈ
ਬਿਨੁ ਦਰਸਨ ਸੰਤ ਪਿਆਰੇ ਜੀਉ ॥੧॥
ਹਉ ਘੋਲੀ ਜੀਉ ਘੋਲਿ ਘੁਮਾਈ
ਗੁਰ ਦਰਸਨ ਸੰਤ ਪਿਆਰੇ ਜੀਉ ॥੧॥ ਰਹਾਉ ॥
ਤੇਰਾ ਮੁਖੁ ਸੁਹਾਵਾ ਜੀਉ ਸਹਜ ਧੁਨਿ ਬਾਣੀ ॥
ਚਿਰੁ ਹੋਆ ਦੇਖੇ ਸਾਰਿੰਗਪਾਣੀ ॥
ਧੰਨੁ ਸੁ ਦੇਸੁ ਜਹਾ ਤੂੰ ਵਸਿਆ
ਮੇਰੇ ਸਜਣ ਮੀਤ ਮੁਰਾਰੇ ਜੀਉ ॥੨॥
ਹਉ ਘੋਲੀ ਹਉ ਘੋਲਿ ਘੁਮਾਈ

ਗੁਰ ਸਜਣ ਮੀਤ ਮੁਰਾਰੇ ਜੀਉ ॥੧॥ ਰਹਾਉ ॥

ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ ॥

ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ ॥

ਮੋਹਿ ਰੈਣਿ ਨ ਵਿਹਾਵੈ ਨੀਦ ਨਾ ਆਵੈ

ਬਿਨੁ ਦੇਖੇ ਗੁਰ ਦਰਬਾਰੇ ਜੀਉ ॥੩॥

ਹਉ ਘੋਲੀ ਜੀਉ ਘੋਲਿ ਘੁਮਾਈ

ਤਿਸੁ ਸਚੇ ਗੁਰ ਦਰਬਾਰੇ ਜੀਉ ॥੧॥ ਰਹਾਉ ॥

ਭਾਗੁ ਹੋਆ ਗੁਰਿ ਸੰਤੁ ਮਿਲਾਇਆ ॥

ਪ੍ਰਭੁ ਅਬਿਨਾਸੀ ਘਰ ਮਹਿ ਪਾਇਆ ॥

ਸੇਵ ਕਰੀ ਪਲੁ ਚਸਾ ਨਾ ਵਿਛੁੜਾ

ਜਨ ਨਾਨਕ ਦਾਸ ਤੁਮਾਰੇ ਜੀਉ ॥੨॥

ਹਉ ਘੋਲੀ ਜੀਉ ਘੋਲਿ ਘੁਮਾਈ

ਜਨ ਨਾਨਕ ਦਾਸ ਤੁਮਾਰੇ ਜੀਉ ॥ ਰਹਾਉ ॥੧॥੮॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੬-੯੭)

ਇਸ ਤੋਂ ਇਲਾਵਾ ਬਾਣੀ ਵਿਚ ਕਈ ਥਾਵਾਂ 'ਤੇ ॥ ਰਹਾਉ ਦੂਜਾ ॥ ਵੀ ਅੰਕਿਤ ਹੈ ਜਿਵੇਂ :

**ਸੋਰਠਿ ਮਹਲਾ ੫ ਘਰੁ ੨ ਅਸਟਪਦੀਆ ॥**

**ੴ ਸਤਿਗੁਰ ਪ੍ਰਸਾਦਿ ॥**

ਪਾਠੁ ਪੜਿਓ ਅਰੁ ਬੇਦੁ ਬੀਚਾਰਿਓ

ਨਿਵਲਿ ਭੁਅੰਗਮ ਸਾਧੇ ॥

ਪੰਚਜਨਾ ਸਿਉ ਸੰਗੁ ਨ ਛੁਟਕਿਓ

ਅਧਿਕ ਅਹੰਬੁਧਿ ਬਾਧੇ ॥੧॥

ਪਿਆਰੇ ਇਨ ਬਿਧਿ ਮਿਲਣੁ ਨ ਜਾਈ

ਮੈ ਕੀਏ ਕਰਮ ਅਨੇਕਾ ॥

ਹਾਰਿ ਪਰਿਓ ਸੁਆਮੀ ਕੈ ਦੁਆਰੇ

ਦੀਜੈ ਬੁਧਿ ਬਿਬੇਕਾ ॥ਰਹਾਉ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੪੧)

ਉਪਰ ਜਿਸ ਅਸਟਪਦੀ ਦੇ ਅਸੀਂ ਦਰਸ਼ਨ ਕਰ ਰਹੇ ਹਾਂ ਇਸ ਵਿਚ ਪਹਿਲੇ ਅੰਕ ਤੋਂ ਬਾਅਦ 'ਰਹਾਉ' ਦਰਜ ਹੈ ਪਰ ਅਗਲੇ ਸੱਤ ਪਦਿਆਂ ਤੋਂ ਬਾਅਦ ਅਖੀਰ ਵਿਚ ਫੇਰ ਇਕ 'ਰਹਾਉ' ਦਰਜ ਕੀਤਾ ਗਿਆ ਹੈ ਜੋ ਹੇਠ ਲਿਖੇ ਅਨੁਸਾਰ ਹੈ ;

ਤੇਰੋ ਸੇਵਕੁ ਇਹ ਰੰਗਿ ਮਾਤਾ ॥
ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ
ਹਰਿ ਹਰਿ ਕੀਰਤਨਿ ਇਹੁ ਮਨੁ ਰਾਤਾ ॥ ਰਹਾਉ ਦੂਜਾ ॥੧॥੩॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੪੨)

ਸੋ ਅਸੀਂ ਵੇਖਦੇ ਹਾਂ ਕਿ ਇਕੋ ਅਸਟਪਦੀ ਵਿਚ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਦੋ ਰਹਾਉ ਦਰਜ ਕੀਤੇ ਹਨ ਅਤੇ ਦੋਨਾਂ ਦੇ ਕੇਂਦਰੀ ਭਾਵ ਵੱਖ-ਵੱਖ ਹਨ। ਸ਼ਬਦ ਕੀਰਤਨ ਦੇ ਸਮੇਂ 'ਰਹਾਉ' ਦੀ ਚੋਣ ਕੀਰਤਨੀਏ ਨੇ ਕਰਨੀ ਹੁੰਦੀ ਹੈ। 'ਰਹਾਉ' ਦੀ ਤੁਕ ਨੂੰ ਹੀ ਸਥਾਈ ਮੰਨ ਕੇ ਗਾਉਣਾ ਹੈ। ਜਿਨ੍ਹਾਂ ਸ਼ਬਦਾਂ ਵਿਚ 'ਰਹਾਉ' ਦੀ ਤੁਕ ਨਹੀਂ ਹੁੰਦੀ ਉਸ ਤੁਕ ਵਿਚ ਕੀਰਤਨਕਾਰ ਦੀ ਮਰਜ਼ੀ ਹੁੰਦੀ ਹੈ ਕਿ ਉਹ ਜਿਸ ਮਰਜ਼ੀ ਤੁਕ ਨੂੰ ਸਥਾਈ ਮੰਨ ਕੇ ਸ਼ਬਦ ਦਾ ਗਾਇਨ ਕਰੇ।

## 7. ਅੰਕ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਗੁਰਬਾਣੀ ਦੇ ਸ਼ਬਦਾਂ ਨੂੰ ਵਿਭਿੰਨ ਅੰਕਾਂ ਦੁਆਰਾ ਵਿਭਾਜਿਤ ਕੀਤਾ ਗਿਆ ਹੈ। ਇਹ ਅੰਕ ਜਿੱਥੇ ਗੁਰਬਾਣੀ ਦੀ ਕਿਸੇ ਸ਼ਬਦ ਇਕਾਈ ਨੂੰ ਕ੍ਰਮ ਪ੍ਰਦਾਨ ਕਰਦੇ ਹੋਏ ਇਸ ਦੇ ਵਿਚਾਰ ਨੂੰ ਸਮਝਣ ਵਿਚ ਸਹਾਈ ਹੁੰਦੇ ਹਨ, ਉੱਥੇ ਸੰਗੀਤ ਵਿਚ ਵੀ ਇਹਨਾਂ ਦਾ ਵਿਸ਼ਿਸ਼ਟ ਮਹੱਤਵ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸ਼ਬਦਾਂ ਦੀ ਹਰੇਕ ਤੁਕ ਤੇ ਅੰਕ ਦਰਜ ਕੀਤੇ ਗਏ ਹਨ। 'ਰਹਾਉ' ਤੇ ਵਿਚਾਰ ਕਰਦਿਆਂ ਅਸੀਂ ਮਾਝ ਮਹਲਾ ੫ ਅਤੇ ਸੋਰਠਿ ਮਹਲਾ ੫ ਦੇ ਦੋ ਸ਼ਬਦ ਵਿਚਾਰੇ ਹਨ। ਇਨ੍ਹਾਂ ਸ਼ਬਦਾਂ ਵਿਚ ਹਰ ਪਦ ਦੇ ਅੰਤ ਉੱਤੇ ੧, ੨, ੩, ੪ ਜੋ ਅੰਕਿਤ ਹੈ ਇਨ੍ਹਾਂ ਨੂੰ ਹੀ 'ਅੰਕ' ਕਿਹਾ ਜਾਂਦਾ ਹੈ। ਇਨ੍ਹਾਂ ਅੰਕਾਂ ਦੀ ਜਿਹੜੀ ਗਿਣਤੀ ਮਾਝ ਮਹਲਾ ੫ ਵਾਲੇ ਸ਼ਬਦ ਵਿਚ ਹੈ ਉਸ ਤੋਂ ਇਸ ਦੇ ਚਉਪਦੇ ਦੇ ਸਰੂਪ ਦਾ ਗਿਆਨ ਹੁੰਦਾ ਹੈ। ਇਸੇ ਤਰ੍ਹਾਂ ਅਸੀਂ ਦੇਖਦੇ ਹਾਂ ਕਿ 'ਸੋਰਠਿ ਮਹਲਾ ੫' ਵਾਲੇ ਸ਼ਬਦ ਵਿਚ ਅਖੀਰ ਉੱਤੇ 'ਰਹਾਉ ਦੂਜਾ' ਦੇ

ਬਾਅਦ ਵਿਚ ਦੋ ਅੰਕ ਦਰਜ ਹਨ ॥੧॥ ਅਤੇ ॥੩॥ ਪਹਿਲਾ ਅੰਕ ਰਹਾਉ ਦੂਜਾ ਦੀ ਸੰਖਿਆ ਇਕ ਨੂੰ ਦਰਸਾਉਂਦਾ ਹੈ ਤੇ ਦੂਸਰਾ ਅੰਕ ਦਸਦਾ ਹੈ ਕਿ ਸੋਰਠਿ ਰਾਗ ਵਿਚ ਦਰਜ ਮਹਲਾ ੫ ਦੀ ਇਹ ਤੀਜੀ ਅਸਟਪਦੀ ਹੈ। 'ਰਹਾਉ' ਦੀ ਤੁਕ ਤੋਂ ਬਿਨਾਂ ਹਰੇਕ ਸ਼ਬਦ ਵਿਚ ੧, ੨, ੩, ੪, ੫, ਆਦਿ ਅੰਕ ਤੁਕਾਂ ਤੋਂ ਪਿਛੋਂ ਪਾਏ ਜਾਂਦੇ ਹਨ। ਇਨ੍ਹਾਂ ਦੀ ਗਿਣਤੀ ਨਾਲ ਹੀ ਕਾਵਿ ਰੂਪ ਬਣਦੇ ਤੇ ਬਦਲਦੇ ਹਨ ਜਿਵੇਂ ਚਉਪਦੇ, ਦੁਪਦੇ, ਤਿਪਦੇ, ਅਸਟਪਦੀਆਂ, ਸੋਲਹੇ ਆਦਿ ਵਿਚ ਇਨ੍ਹਾਂ ਦੀ ਗਿਣਤੀ ਕ੍ਰਮਵਾਰ ੪, ੨, ੩, ੮, ੧੬ ਆਦਿ ਹੈ ਜਿਨ੍ਹਾਂ ਤੋਂ ਕਾਵਿ-ਰੂਪ ਸੰਬੰਧੀ ਵਾਕਫੀਅਤ ਮਿਲਦੀ ਹੈ।

ਸ਼ਬਦ ਦੇ ਅੰਕਾਂ ਤੋਂ ਬਾਅਦ ਵੱਡੇ ਅੰਕ ਵੀ ਦਰਜ ਹਨ। ਜਿਸ ਪ੍ਰਕਾਰ ਲੰਮੇਰੀਆਂ ਬਾਣੀਆਂ ਵਿਚ ਜਦੋਂ ਅਸਟਪਦੀ ਜਾਂ ਹੋਰ ਪਦ ਪੂਰੇ ਹੋ ਜਾਂਦੇ ਹਨ ਤੇ ਫੇਰ ਨਵੀਂ ਅਸਟਪਦੀ ਤੋਂ ਇਹ ਅੰਕ ਸ਼ੁਰੂ ਹੁੰਦਾ ਹੈ ਤਾਂ ਅਗਲਾ ਅੰਕ, ਜੋ ਅਸਟਪਦੀਆਂ ਦੀ ਸੰਖਿਆ ਦਸ ਰਿਹਾ ਹੈ, ਦੇ ਵਿਚ ਵੀ ਵਾਧਾ ਹੋ ਜਾਂਦਾ ਹੈ। ਇਸ ਨੂੰ ਪ੍ਰੋ. ਸਾਹਿਬ ਸਿੰਘ ਜੀ ਨੇ ਵੱਡਾ ਅੰਕ ਤੇ ਛੋਟਾ ਅੰਕ ਕਹਿ ਕੇ ਵਖਰਾਇਆ ਹੈ। ਆਪ ਨੇ ਅੰਕਾਂ ਦੇ ਆਧਾਰ ਤੇ ਹੀ ਭੱਟਾਂ ਦੀ ਗਿਣਤੀ ਦਾ ਨਿਰਣਾ ਲਿਆ ਹੈ। "ਕਈ ਥਾਈਂ ਤਾਂ ਜਿੱਥੇ ਭੱਟ ਦਾ ਨਾਮ ਸ਼ੁਰੂ ਹੁੰਦਾ ਹੈ, ਉੱਥੇ ਨੰਬਰ ਬਦਲਦਾ ਹੈ ਅਤੇ ਕਈ ਥਾਈਂ ਇਕ ਹੀ ਭੱਟ ਦੇ ਸਵੈਯਾ ਵਿਚ ਜਿੱਥੇ ਤਰਜ ਬਦਲ ਜਾਂਦੀ ਹੈ, ਉੱਥੇ ਸਿਲਸਿਲੇ ਵਾਲਾ ਵੱਡਾ ਨੰਬਰ ਤਾਂ ਜਾਰੀ ਰਹਿੰਦਾ ਹੈ, ਪਰ ਇਕ ਨਵਾਂ ਅੰਕ ਨਾਲ ਦਰਜ ਕੀਤਾ ਜਾ ਰਿਹਾ ਹੈ।"

(ਰੱਬੀ ਬਾਣ, ਪੰਨਾ 24)

ਗੁਰਮਤਿ ਸੰਗੀਤ ਪਰੰਪਰਾ ਦੇ ਅੰਤਰਗਤ ਕਿਸੇ ਵੀ ਸ਼ਬਦ ਦੀ ਗਾਇਨ ਪ੍ਰਸਤੁਤੀ ਵਿਚ ਇਨ੍ਹਾਂ ਅੰਕਾਂ ਦਾ ਵਿਸ਼ੇਸ਼ ਮਹੱਤਵ ਹੈ। ਇਸ ਪਰੰਪਰਾ ਦੇ ਅੰਤਰਗਤ ਹਰੇਕ ਅੰਕ ਵਾਲੀ ਸੰਪੂਰਣ ਤੁਕ ਨੂੰ ਸ਼ਬਦ ਗਾਇਨ ਸਮੇਂ ਅੰਤਰੇ ਦੇ ਰੂਪ ਵਿਚ ਗਾਇਨ ਕਰਨਾ ਇਸ ਸੰਗੀਤ ਵਿਧਾਨ ਦਾ ਜ਼ਰੂਰੀ ਨਿਯਮ ਹੈ ਭਾਵ ਪਹਿਲਾਂ ਰਹਾਉ ਵਾਲੀ ਤੁਕ ਦਾ ਗਾਇਨ ਸਥਾਈ ਦੇ ਰੂਪ ਵਿਚ, ਫਿਰ ਪਹਿਲਾ ਅੰਤਰਾ ਉਪਰੰਤ ਫਿਰ ਸਥਾਈ ਅਤੇ ਇਸ ਪਿਛੋਂ ਇਸੇ ਕ੍ਰਮ ਵਿਚ ਬਾਕੀ ਸਾਰੇ ਅੰਤਰਿਆਂ ਦਾ ਗਾਇਨ ਕਰਨਾ ਹੈ। ਇੱਥੇ ਇਹ ਵਰਣਨਯੋਗ ਹੈ ਕਿ ਅੰਕ ੧ ਤੋਂ ਭਾਵ ਪਹਿਲਾ ਅੰਤਰਾ, ਅੰਕ ੨ ਤੋਂ ਭਾਵ ਦੂਜਾ ਅੰਤਰਾ ਅਤੇ ਬਾਕੀ ਅੰਤਰੇ ਇਸ ਕ੍ਰਮ ਅਨੁਸਾਰ ਹੀ ਗਾਇਨ ਕਰਨੇ ਹੁੰਦੇ ਹਨ। ਇਸ ਤਰ੍ਹਾਂ ਇਹਨਾਂ ਅੰਕਾਂ ਤੋਂ ਸ਼ਬਦ ਦੀ ਕਾਵਿ-ਰੂਪ ਸ਼ੈਲੀ ਅਤੇ ਗਾਇਨ ਪ੍ਰਸਤੁਤੀ ਦਾ ਗਿਆਨ ਹੁੰਦਾ ਹੈ।

## 8. ਜਤਿ

'ਜਤਿ' ਭਾਰਤੀ ਸੰਗੀਤ ਵਿਚ ਯਤਿ ਦੇ ਨਾਮ ਨਾਲ ਵਰਣਿਤ ਹੈ। ਯਤਿ ਤੋਂ ਭਾਵ ਹੈ, ਨਿਰੰਤਰ ਚਾਲ ਵਿਚ ਠਹਿਰਾਵ ਦੀਆਂ ਅਵਸਥਾਵਾਂ। ਜਤਿ ਦਾ ਸੰਬੰਧ ਜੋੜੀ ਵਜਾਉਣ ਦੀ ਇਕ ਗਤ ਨਾਲ ਵੀ ਲਿਆ ਜਾਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਰਚਿਤ ਬਾਣੀ ਦੇ ਅੰਤਰਗਤ ਜਤਿ ਦਾ ਰਾਗ ਬਿਲਾਵਲੁ ਅਧੀਨ ਇਕ ਸਿਰਲੇਖ ਅੰਕਿਤ ਹੈ :

ਬਿਲਾਵਲੁ ਮਹਲਾ ੧ ਥਿਤੀ ਘਰੁ ੧੦ ਜਤਿ।

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੩੮)

ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ, "ਸੰਗੀਤ ਦੀ ਧਾਰਨਾ ਦਾ ਨਾਉਂ ਜਤਿ (ਯਤਿ) ਹੈ ਅਤੇ ਮ੍ਰਿਦੰਗ ਦੇ ਬੋਲ ਦਾ ਜਿਥੇ ਵਿਸ੍ਰਾਮ ਹੋਵੇ ਉਸ ਨੂੰ ਵੀ ਜਤਿ ਦੀ ਸੰਗਿਆ ਦਿੱਤੀ ਜਾ ਸਕਦੀ ਹੈ।" ਡਾ. ਚਰਨ ਸਿੰਘ 'ਸ੍ਰੀ ਗੁਰੂ ਗ੍ਰੰਥ ਬਾਣੀ ਬਿਉਰਾ' ਵਿਚ ਲਿਖਦੇ ਹਨ, "ਜਤਿ, ਗਤਿ, ਸਮਥ ਇਹ ਤਿੰਨੇ ਜੋੜੀ ਕਰਤਬ ਹਨ ਜਿਸ ਵੇਲੇ ਸੱਜਾ ਹੱਥ ਗਤਿ ਦਾ ਕੰਮ ਕਰੇ ਅਰਥਾਤ ਗਤ ਵਾਕਰ ਉਂਗਲੀਆਂ ਵਿਚ ਜੋੜੀ ਦੇ ਕਿਨਾਰੇ ਅਤੇ ਵਿਚਕਾਰ ਕੰਮ ਕਰੇ ਅਤੇ ਦੋਹਾਂ ਹੱਥਾਂ ਦੀਆਂ ਉਂਗਲੀਆਂ ਹਰਫ ਕੱਢਣ ਅਤੇ ਖੱਬਾ ਹੱਥ ਵਾਕਰ ਖੁੱਲ੍ਹਾ ਵਜਾਏ ਤਾਂ ਉਸ ਨੂੰ ਜਤਿ ਕਹਿੰਦੇ ਹਨ। ...... ਜਦ ਦੋਵੇਂ ਹੱਥ ਖੁਲ੍ਹੇ ਕੰਮ ਕਰਨ ਅਤੇ ਆਵਾਜ਼ ਵੀ ਖੁੱਲ੍ਹੀ ਨਿਕਲੇ ਜਿਸ ਨੂੰ ਕੜਕਟ ਕਹਿੰਦੇ ਹਨ ਤਾਂ ਉਸ ਦੀ ਸੰਗਿਆ ਸਾਥ ਹੁੰਦੀ ਹੈ।" ਵਰਤਮਾਨ ਸਮੇਂ ਸੰਗੀਤਾਚਾਰੀਆ ਜਤਿ ਨੂੰ ਇਸ ਤਰ੍ਹਾਂ ਪ੍ਰਭਾਸ਼ਿਤ ਕਰਦੇ ਹਨ, "ਜੋੜੀ ਉੱਤੇ ਸੱਜਾ ਹੱਥ ਖੁੱਲ੍ਹਾ ਬੋਲ ਵਜਾਏ ਅਤੇ ਖੱਬਾ ਹੱਥ ਬੰਦ ਬੋਲ ਵਜਾਏ ਤਾਂ ਅਜਿਹੀ ਤਾਲ ਪ੍ਰਕ੍ਰਿਆ ਨੂੰ ਜਤਿ ਦਾ ਨਾਮ ਦਿੱਤਾ ਜਾਂਦਾ ਹੈ।"

ਰਾਗ ਬਿਲਾਵਲੁ ਅਧੀਨ ਉਪਰੋਕਤ ਵਰਣਿਤ ਸਿਰਲੇਖ ਤੋਂ ਭਾਵ ਹੈ ਕਿ ਰਾਗ ਬਿਲਾਵਲੁ ਅਧੀਨ ਥਿਤੀ ਦੇ ਵਿਸ਼ਿਸ਼ਟ ਵਿਸ਼ਰਾਮਾਂ ਨੂੰ ਧਿਆਨ ਵਿਚ ਰੱਖਦਿਆਂ ਦਸਵੇਂ ਘਰੁ ਦੀ ਲੈਅ ਵਿਚ ਜਤਿ ਅੰਗ ਤੋਂ ਇਸ ਸ਼ਬਦ ਦਾ ਗਾਇਨ ਕਰਨਾ ਹੈ।

# ਗੁਰਮਤਿ ਸੰਗੀਤ ਦੀਆਂ ਪ੍ਰਮੁੱਖ ਕੀਰਤਨ ਟਕਸਾਲਾਂ/ਸੰਸਥਾਵਾਂ

ਗੁਰਮਤਿ ਸੰਗੀਤ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸੰਗੀਤਕ ਸਿਰਲੇਖਾਂ ਦੇ ਪ੍ਰਕਾਸ਼ ਵਿਚ ਸਿਰਜਿਆ ਗਿਆ ਇਕ ਅਜਿਹਾ ਵਿਧਾਨ, ਨਿਯਮ ਅਤੇ ਰਹੁਰੀਤ ਹੈ, ਜਿਸ ਨੂੰ ਸੰਗੀਤ ਦੇ ਮਾਧਿਅਮ ਨਾਲ ਪ੍ਰਸਤੁਤ ਕੀਤਾ ਜਾਂਦਾ ਹੈ। ਗੁਰਮਤਿ ਸੰਗੀਤ ਦਾ ਪ੍ਰਮੁੱਖ ਉਦੇਸ਼ ਸੰਗੀਤ ਨੂੰ ਅਧਿਆਤਮਿਕਤਾ ਨਾਲ ਜੋੜ ਕੇ ਗੁਰਸਿੱਖੀ ਜੀਵਨ ਦੇ ਪ੍ਰਮੁੱਖ ਗੁਣਾਂ ਨੂੰ ਪ੍ਰਾਣੀ ਮਾਤਰ ਦੇ ਹਿਰਦੇ ਵਿਚ ਪ੍ਰਚਲਿਤ ਅਤੇ ਪ੍ਰਫੁਲਿਤ ਕਰਨਾ ਹੈ। ਸਿੱਖ ਗੁਰੂ ਸਾਹਿਬਾਨ ਨੇ ਇਸ 'ਧੁਰ ਕੀ ਬਾਣੀ' ਨੂੰ ਸਮੁੱਚੀ ਲੋਕਾਈ ਤੱਕ ਸੰਚਾਰਿਤ ਕਰਨ ਹਿਤ ਜਿਹੜਾ ਵਿਸ਼ੇਸ਼ ਵਿਧੀ ਵਿਧਾਨ ਸਿਰਜਿਆ, ਉਸ ਸਮੁੱਚੇ ਸੰਗੀਤ ਪ੍ਰਬੰਧ ਨੂੰ ਗੁਰਮਤਿ ਸੰਗੀਤ ਵਜੋਂ ਜਾਣਿਆ ਜਾਂਦਾ ਹੈ। ਗੁਰਮਤਿ ਸੰਗੀਤ ਦੀ ਕੇਂਦਰੀ ਇਕਾਈ 'ਸ਼ਬਦ' ਹੈ। ਗੁਰੂ ਸਾਹਿਬਾਨ ਨੇ ਸ਼ਬਦ ਨੂੰ ਸਰਬ ਲੋਕਾਈ ਤੱਕ ਸੰਚਾਰਿਤ ਕਰਨ ਲਈ ਸੰਗੀਤ ਨੂੰ ਮਾਧਿਅਮ ਵਜੋਂ ਵਰਤਦਿਆਂ ਕੀਰਤਨ ਕਰਨ ਦਾ ਨਿਰਦੇਸ਼ ਦਿੱਤਾ। ਇਤਿਹਾਸਿਕ ਤੱਥਾਂ ਤੋਂ ਪਤਾ ਲਗਦਾ ਹੈ ਕਿ ਕੀਰਤਨ ਦੀ ਇਹ ਦਾਤ ਗੁਰੂ ਘਰ ਵਿਚ ਕੁਝ ਸਮਾਂ ਰਬਾਬੀਆਂ ਪਾਸ ਰਹੀ। ਪਰ ਗੁਰੂ ਅਮਰਦਾਸ ਜੀ ਨੇ ਕੀਰਤਨ ਦੀ ਇਹ ਦਾਤ ਗੁਰਸਿੱਖਾਂ ਵਿਚ ਅਤੁੱਟ ਵਰਤਾਈ ਅਤੇ ਆਦੇਸ਼ ਦਿੱਤਾ :

ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੨੦)

ਇਸ ਪ੍ਰਥਾਇ ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚੋਂ ਵੀ ਗਵਾਹੀ ਮਿਲਦੀ ਹੈ :

ਘਰਿ ਘਰਿ ਅੰਦਰਿ ਧਰਮਸਾਲ ਹੋਵੈ ਕੀਰਤਨੁ ਸਦਾ ਵਿਸੋਆ।

(ਵਾਰਾਂ ਭਾਈ ਗੁਰਦਾਸ, ਵਾਰ ੧, ਪਉੜੀ ੨੭)

ਗੁਰਮਤਿ ਸੰਗੀਤ (ਸ਼ਬਦ ਕੀਰਤਨ) ਦੇ ਪ੍ਰਚਾਰ ਅਤੇ ਪ੍ਰਸਾਰ ਹਿਤ ਅਤੇ ਘਰ ਘਰ ਪਹੁੰਚਾਉਣ ਲਈ ਪਿਛਲੇ ਕੁਝ ਸਮੇਂ ਤੋਂ ਵੱਖ-ਵੱਖ ਟਕਸਾਲਾਂ/ਸੰਸਥਾਵਾਂ ਅਤੇ ਵਿਦਵਾਨ ਕਾਰਜਸ਼ੀਲ ਰਹੇ ਹਨ। ਇਨ੍ਹਾਂ ਟਕਸਾਲਾਂ ਵਿਚ ਗੁਰਮਤਿ ਸੰਗੀਤ ਦੀ

ਸਿੱਖਿਆ ਦਿੱਤੀ ਜਾਂਦੀ ਸੀ। ਗੁਰਮਤਿ ਸੰਗੀਤ ਦੀ ਟਕਸਾਲ ਪਰੰਪਰਾ ਦੇ ਅੰਤਰਗਤ ਪਹਿਲਾਂ ਗੁਰੂ ਸਾਹਿਬਾਨ ਵਲੋਂ ਕੀਰਤਨ ਕੇਂਦਰਾਂ ਦੀ ਸਥਾਪਨਾ ਕੀਤੀ ਗਈ। ਇਨ੍ਹਾਂ ਕੀਰਤਨ ਕੇਂਦਰਾਂ ਵਿਚ ਕੀਰਤਨ ਦੀ ਦਾਤ ਦੇ ਨਾਲ-ਨਾਲ ਗੁਰਮਤਿ ਦੇ ਧਾਰਨੀ ਹੋਣ ਦੀ ਵੀ ਸਿੱਖਿਆ ਦਿੱਤੀ ਜਾਂਦੀ ਸੀ। ਵੱਖ-ਵੱਖ ਗੁਰਦੁਆਰਿਆਂ ਦੇ ਨਾਲ ਇਨ੍ਹਾਂ ਕੇਂਦਰਾਂ ਵਿਚ ਗੁਰਮਤਿ ਸੰਗੀਤ ਦੀ ਸਿਖਲਾਈ ਵਿਧੀਪੂਰਵਕ ਦਿੱਤੀ ਜਾਂਦੀ ਰਹੀ ਹੈ। ਇਸ ਪਰੰਪਰਾ ਦੀ ਕੀਰਤਨ ਸ਼ੈਲੀ ਨੂੰ ਟਕਸਾਲੀ ਕੀਰਤਨ ਜਾਂ ਟਕਸਾਲੀ ਸੰਗੀਤ ਵੀ ਕਿਹਾ ਜਾਂਦਾ ਹੈ। ਇਨ੍ਹਾਂ ਟਕਸਾਲਾਂ/ਸੰਸਥਾਵਾਂ ਨੇ ਗੁਰੂ ਘਰ ਦੀ ਕੀਰਤਨ ਪਰੰਪਰਾ ਦੇ ਵਿਕਾਸ ਵਿਚ ਪੂਰਾ ਯੋਗਦਾਨ ਪਾਇਆ। ਗੁਰੂ ਸਾਹਿਬਾਨ ਵਲੋਂ ਚਲਾਈ ਗਈ ਇਹ ਗੁਰਮਤਿ ਸੰਗੀਤ ਪਰੰਪਰਾ ਇਕ ਅਨਮੋਲ ਦਾਤ ਹੈ। ਇਸ ਦਾਤ ਨੂੰ ਜਿੱਥੇ ਵਿਵਹਾਰਕ ਰੂਪ ਵਿਚ ਸਾਂਭਣਾ ਬਣਦਾ ਹੈ ਉੱਥੇ ਸਿਧਾਂਤਕ ਰੂਪ ਨੂੰ ਵੀ ਸਾਂਭਣਾ ਜ਼ਰੂਰੀ ਹੈ। ਇਸ ਵਿਵਹਾਰਕ ਅਤੇ ਸਿਧਾਂਤਕ ਰੂਪ ਨੂੰ ਸਾਂਭਣ ਵਿਚ ਇਹ ਟਕਸਾਲਾਂ/ਸੰਸਥਾਵਾਂ ਬਹੁਤ ਯੋਗਦਾਨ ਪਾ ਰਹੀਆਂ ਹਨ। ਮੌਜੂਦਾ ਸਮੇਂ ਵਿਚ ਇਹ ਟਕਸਾਲਾਂ ਗੁਰਦੁਆਰੇ ਦੇ ਰੂਪ 'ਚ, ਸੰਸਥਾ, ਟਰੱਸਟ, ਅਕੈਡਮੀ, ਸਕੂਲ ਜਾ ਕਾਲਜਾਂ ਦੇ ਰੂਪ ਵਿਚ ਗੁਰਮਤਿ ਸੰਗੀਤ ਦਾ ਪ੍ਰਚਾਰ ਅਤੇ ਪ੍ਰਸਾਰ ਕਰ ਰਹੀਆਂ ਹਨ। ਇਨ੍ਹਾਂ ਦੇ ਯੋਗਦਾਨ ਨੂੰ ਪੰਥ ਹਮੇਸ਼ਾ ਸਵੀਕਾਰਦਾ ਰਿਹਾ ਹੈ। ਇਨ੍ਹਾਂ ਕੀਰਤਨੀ ਟਕਸਾਲਾਂ/ਸੰਸਥਾਵਾਂ ਵਿਚੋਂ ਮੁੱਖ ਕੀਰਤਨੀ ਟਕਸਾਲਾਂ ਦਾ ਵਰਣਨ ਇਸ ਪ੍ਰਕਾਰ ਹੈ :

**1. ਮਸਤੂਆਣਾ ਟਕਸਾਲ** : ਇਹ ਟਕਸਾਲ ਸੰਤ ਬਾਬਾ ਅਤਰ ਸਿੰਘ ਜੀ ਮਸਤੂਆਣਾ ਵਾਲਿਆਂ ਵਲੋਂ ਸਥਾਪਿਤ ਕੀਤੀ ਗਈ। ਇਹ ਟਕਸਾਲ ਗੁਰਮਤਿ ਸੰਗੀਤ ਦੇ ਪ੍ਰਚਾਰ ਅਤੇ ਪਾਸਾਰ ਦੇ ਮੁੱਖ ਕੇਂਦਰ ਵਜੋਂ ਪ੍ਰਸਿੱਧ ਹੋਈ। ਵਰਤਮਾਨ ਸਮੇਂ 'ਚ ਇਸ ਕੀਰਤਨੀ ਟਕਸਾਲ ਦੀਆਂ ਅੱਗੇ ਕਈ ਹੋਰ ਸ਼ਾਖ਼ਾਵਾਂ ਚਲ ਰਹੀਆਂ ਹਨ ਜਿਨ੍ਹਾਂ ਵਿਚੋਂ ਗੁਰਦੁਆਰਾ ਚੀਮਾ ਸਾਹਿਬ (ਸੰਗਰੂਰ) ਅਤੇ ਭੁਚੋ ਮੰਡੀ (ਬਠਿੰਡਾ) ਵਿਸ਼ੇਸ਼ ਵਰਣਨਯੋਗ ਹਨ। ਇਨ੍ਹਾਂ ਥਾਵਾਂ 'ਤੇ ਗੁਰਮਤਿ ਸੰਗੀਤ ਦੇ ਸੁਲਝੇ ਹੋਏ ਮਹਾਨ ਗੁਰਮਤਿ ਸੰਗੀਤ ਸਮਰਾਟ ਉਸਤਾਦ ਸੁਰਜੀਤ ਸਿੰਘ ਕੀਰਤਨ ਦੀ ਸਿਖਲਾਈ ਦੇ ਰਹੇ ਹਨ। ਮਸਤੂਆਣਾ ਟਰਸਟ ਦੇ ਮੁੱਢਲੇ ਉਸਤਾਦ ਭਾਈ ਜਸਵੰਤ ਸਿੰਘ ਜੀ ਅਤੇ ਭਾਈ ਲਾਲ ਜੀ ਸਨ। ਇਨ੍ਹਾਂ ਨੇ ਗੁਰੂ ਘਰ ਦੇ ਕਈ ਕੀਰਤਨੀਏ ਬਣਾ ਕੇ ਆਪਣਾ ਜੀਵਨ ਸਫਲਾ ਅਤੇ ਇਸ ਟਕਸਾਲ ਦਾ ਨਾਮ ਰੌਸ਼ਨ ਕੀਤਾ। ਵਰਤਮਾਨ ਸਮੇਂ ਵਿਚ ਵੀ ਇੱਥੇ ਗੁਰਮਤਿ ਸੰਗੀਤ ਦੀ ਸਿਖਲਾਈ ਨਿਸ਼ਕਾਮ ਰੂਪ ਵਿਚ ਨਿਰੰਤਰ ਜਾਰੀ ਹੈ। ਇਸ ਟਕਸਾਲ ਵਿਚੋਂ ਜਿਨ੍ਹਾਂ ਨੇ ਕੀਰਤਨ, ਰਾਗ ਵਿਦਿਆ ਦੀ ਸਿਖਲਾਈ ਪ੍ਰਾਪਤ ਕੀਤੀ ਉਨ੍ਹਾਂ ਵਿਚੋਂ ਉਸਤਾਦ

ਜਗਤ ਸਿੰਘ, ਹਰਦੇਵ ਸਿੰਘ ਅਤੇ ਭਾਈ ਕਰਮ ਸਿੰਘ ਦਾ ਨਾਮ ਵਿਸ਼ੇਸ਼ ਰੂਪ ਵਿਚ ਵਰਣਨਯੋਗ ਹੈ।

**2. ਗੁਰੂ ਕਾਂਸ਼ੀ ਗੁਰਮਤਿ ਇੰਸਟੀਚਿਊਟ ਤਲਵੰਡੀ ਸਾਬੋ :** ਤਖ਼ਤ ਸ੍ਰੀ ਦਮਦਮਾ ਸਾਹਿਬ ਤੋਂ ਉੱਤਰ ਦਿਸ਼ਾ ਵੱਲ ਕੋਈ ਅੱਧਾ ਕੁ ਕਿਲੋਮੀਟਰ ਦੀ ਦੂਰੀ 'ਤੇ ਇਹ ਸੰਸਥਾ ਸਥਾਪਿਤ ਹੈ। ਦਮਦਮਾ ਸਾਹਿਬ ਦੀ ਧਰਤੀ 'ਤੇ ਜਦੋਂ ਗੁਰੂ ਗੋਬਿੰਦ ਸਿੰਘ ਜੀ ਆਏ ਤਾਂ ਦਸਵੇਂ ਪਾਤਸ਼ਾਹ ਨੇ ਹਰ ਪੱਖ ਤੋਂ ਪਛੜੇ ਹੋਏ, ਇਸ ਇਨਾਕੇ ਨੂੰ ਕਈ ਤਰ੍ਹਾਂ ਦੀਆਂ ਰਹਿਮਤਾਂ ਬਖਸ਼ਸ਼ ਕੀਤੀਆਂ। ਇਹ ਇਲਾਕਾ ਖਾਸ ਕਰਕੇ ਵਿਦਿਅਕ ਪੱਖ ਤੋਂ ਤਾਂ ਬਹੁਤ ਹੀ ਹੇਠਾਂ ਜਾ ਚੁੱਕਾ ਸੀ, ਦਸਵੇਂ ਪਾਤਸ਼ਾਹ ਨੇ ਇਸ ਧਰਤੀ ਨੂੰ 'ਗੁਰੂ ਕੀ ਕਾਂਸ਼ੀ' ਦੇ ਵਰਦਾਨ ਨਾਲ ਨਿਵਾਜਿਆ। ਇਸ 'ਗੁਰੂ ਕੀ ਕਾਂਸ਼ੀ' ਦੀ ਧਰਤੀ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਵਲੋਂ 24 ਫਰਵਰੀ ਸੰਨ 1991 ਨੂੰ 'ਗੁਰੂ ਕਾਂਸ਼ੀ ਗੁਰਮਤਿ ਇੰਸਟੀਚਿਊਟ' ਦਾ ਨੀਂਹ ਪੱਥਰ ਪੰਜ ਪਿਆਰੇ ਸਾਹਿਬਾਨ ਤੋਂ ਰਖਵਾਇਆ। ਇਹ ਸੰਸਥਾ ਬੜੇ ਸੁੰਦਰ ਬ੍ਰਿਛ ਬੂਟਿਆਂ, ਵੰਨ-ਸੁਵੰਨੇ ਪੌਦਿਆਂ ਨਾਲ, ਭੀੜ ਭੜੱਕੇ ਤੋਂ ਮੁਕਤ ਹਰੇ ਭਰੇ ਖੇਤਾਂ ਦੇ ਇਕਾਂਤ 'ਚ ਇਕ ਅਲੌਕਿਕ ਨਜ਼ਾਰਾ ਪੇਸ਼ ਕਰਦੀ ਹੈ। ਇਸ ਸੰਸਥਾ 'ਚ ਗੁਰਮਤਿ ਸੰਗੀਤ ਦੀ ਸਿਖਲਾਈ ਤੰਤੀ ਸਾਜ਼ਾਂ ਨਾਲ ਵਿਸ਼ੇਸ਼ ਰੂਪ ਵਿਚ ਦਿੱਤੀ ਜਾਂਦੀ ਹੈ। ਪੁਰਾਤਨ ਗਾਇਨ ਸ਼ੈਲੀਆਂ ਨੂੰ ਉਜਾਗਰ ਕਰਨਾ ਅਤੇ ਪੁਰਾਤਨ ਸ਼ਬਦ ਬੰਦਸ਼ਾਂ ਨੂੰ ਪ੍ਰਚਾਰ ਵਿਚ ਲਿਆਉਣਾ ਇਸ ਸੰਸਥਾ ਦਾ ਮੁੱਖ ਨਿਸ਼ਾਨਾ ਹੈ। ਵਰਤਮਾਨ ਸਮੇਂ 'ਚ ਸੰਗੀਤ ਦੀ ਸਿੱਖਿਆ ਉਸਤਾਦ ਪ੍ਰੋ: ਜਗਤ ਸਿੰਘ ਅਤੇ ਪ੍ਰੋ: ਅਮਰਜੀਤ ਸਿੰਘ ਦੇ ਰਹੇ ਹਨ। ਤਬਲੇ ਦੀ ਸਿੱਖਿਆ ਪ੍ਰੋ. ਸੁਰਜੀਤ ਸਿੰਘ ਸ਼ਾਂਤ ਦੇ ਰਹੇ ਹਨ। ਇਥੋਂ ਰਾਗ ਸਿੱਖਿਆ ਪ੍ਰਾਪਤ ਕਰ ਚੁੱਕੇ ਵਿਦਿਆਰਥੀ ਜਿਵੇ: ਭਾਈ ਬਲਜੀਤ ਸਿੰਘ ਫਤਿਹਾਬਾਦ ਵਿਖੇ, ਭਾਈ ਇੰਦਰਪਾਲ ਸਿੰਘ, ਜਗਜੀਤ ਸਿੰਘ (ਲੇਖਕ) ਪਟਿਆਲਾ ਵਿਖੇ ਸੇਵਾ ਨਿਭਾ ਰਹੇ ਹਨ। ਇਸੰਟੀਚਿਊਟ ਦੇ ਪ੍ਰਿੰਸੀਪਲ ਸ. ਅਮਰਜੀਤ ਸਿੰਘ ਜੀ ਤਾਂ ਬਹੁਤ ਹੀ ਨੇਕ ਸੁਭਾਅ ਦੇ ਮਾਲਕ ਹਨ ਜੋ ਇਸ ਸੰਸਥਾ ਨੂੰ ਹੋਰ ਬੁਲੰਦੀਆਂ ਵੱਲ ਲੈ ਕੇ ਜਾ ਰਹੇ ਹਨ ਅਤੇ ਹੋਰ ਲਜਾਣਾ ਚਾਹੁੰਦੇ ਹਨ। ਇਨ੍ਹਾਂ ਦੀ ਦੇਖ-ਰੇਖ ਹੇਠ ਵਰਤਮਾਨ ਸਮੇਂ 'ਚ ਵੀ ਗੁਰਮਤਿ ਸੰਗੀਤ ਦੀ ਸਿੱਖਿਆ ਦਾ ਪ੍ਰਵਾਹ ਨਿਰੰਤਰ ਜਾਰੀ ਹੈ।

ਦਮਦਮਾ ਸਾਹਿਬ ਦੀ ਧਰਤੀ 'ਤੇ ਹੀ ਬੁੰਗਾ ਮਸਤੂਆਣਾ ਸਾਹਿਬ ਹੈ ਜਿੱਥੇ ਗੁਰਮਤਿ ਸੰਗੀਤ ਦੀ ਸਿੱਖਿਆ ਦਿੱਤੀ ਜਾਂਦੀ ਹੈ। ਇਸ ਬੁੰਗੇ ਦੇ ਮੁਖੀ ਬਾਬਾ ਮਿੱਠਾ ਸਿੰਘ ਜੀ ਹਨ। ਇੱਥੇ ਅੱਜਕਲ ਉਸਤਾਦ ਕਰਮ ਸਿੰਘ ਜੀ ਗੁਰਮਤਿ ਸੰਗੀਤ ਦੀ ਸਿੱਖਿਆ ਦੇ ਰਹੇ ਹਨ।

3. **ਬੁੱਢਾ ਜੜ ਟਕਸਾਲ** : ਅੱਜ ਤੋਂ 200 ਸਾਲ ਪਹਿਲਾਂ ਗੁਰਮਤਿ ਵਿਦਿਆ ਦੇ ਕੇਂਦਰ ਸਥਾਪਿਤ ਹੋਇਆ ਇਹ ਅਸਥਾਨ ਬੁੱਢਾ ਜੋੜ (ਰਾਜਸਥਾਨ) ਦੀ ਧਰਤੀ 'ਤੇ ਸਥਾਪਿਤ ਹੈ। ਹੁਣ ਇਸ ਸਥਾਨ 'ਤੇ ਕੀਰਤਨ ਦੀ ਸਿਖਲਾਈ ਵੀ ਦਿੱਤੀ ਜਾਂਦੀ ਹੈ। ਇਸ ਕੀਰਤਨੀ ਟਕਸਾਲ ਦੇ ਮੋਢੀ ਜਾਂ ਮੁੱਢਲੇ ਮੈਂਬਰ ਭਾਈ ਸੁੱਖਾ ਸਿੰਘ, ਭਾਈ ਮਹਿਤਾਬ ਸਿੰਘ ਨੂੰ ਮੰਨਿਆ ਜਾਂਦਾ ਹੈ ਜੋ ਕਿ ਇਸ ਇਲਾਕੇ ਦੇ ਸਨ। ਇਸ ਕੀਰਤਨੀ ਟਕਸਾਲ 'ਚੋਂ ਰਾਗ ਸਿੱਖਿਆ ਪ੍ਰਾਪਤ ਕਰ ਕਈ ਕੀਰਤਨੀਏ ਗੁਰੂ ਘਰਾਂ 'ਚ ਕੀਰਤਨ ਦੀ ਸੇਵਾ ਅਤੇ ਵੱਖ-ਵੱਖ ਥਾਵਾਂ 'ਤੇ ਕੀਰਤਨ ਸਿਖਾਉਣ ਦੀ ਸੇਵਾ ਨਿਭਾ ਰਹੇ ਹਨ। ਜਿਨ੍ਹਾਂ ਵਿਚ ਭਾਈ ਗੁਰਮੇਲ ਸਿੰਘ, ਪ੍ਰੀਤਮ ਸਿੰਘ ਪ੍ਰਸਿੱਧ ਹਨ। ਵਰਤਮਾਨ ਸਮੇਂ 'ਚ ਭਾਈ ਆਗਿਆਕਾਰ ਸਿੰਘ ਗੁਰਦੁਆਰਾ ਬਾਰਠ ਸਾਹਿਬ (ਗੁਰਦਾਸਪੁਰ) ਵਿਖੇ, ਕੀਰਤਨ ਦੀ ਸੇਵਾ ਨਿਭਾ ਰਹੇ ਹਨ। ਅੱਜਕਲ ਇਸ ਟਕਸਾਲ 'ਚ ਭਾਈ ਪ੍ਰੀਤਮ ਸਿੰਘ ਅਤੇ ਭਾਈ ਗੋਪਾਲ ਸਿੰਘ ਸੰਗੀਤ ਦੀ ਸਿੱਖਿਆ ਦੇਣ ਦੀ ਸੇਵਾ ਕਰ ਰਹੇ ਹਨ।

4. **ਦਮਦਮੀ ਟਕਸਾਲ ਚੌਂਕ ਮਹਿਤਾ** : ਇਹ ਟਕਸਾਲ ਚੌਂਕ ਮਹਿਤਾ (ਅੰਮ੍ਰਿਤਸਰ) ਵਿਖੇ ਸਥਾਪਿਤ ਹੈ, ਇਸ ਟਕਸਾਲ ਦਾ ਆਰੰਭ ਬਾਬਾ ਦੀਪ ਸਿੰਘ ਜੀ ਤੋਂ ਮੰਨਿਆ ਜਾਂਦਾ ਹੈ। 19ਵੀਂ ਸਦੀ ਦੇ ਵਿਚ ਬਾਬਾ ਗੁਰਬਚਨ ਸਿੰਘ ਜੀ ਭਿੰਡਰਾਂਵਾਲੇ ਇਸ ਟਕਸਾਲ ਦੇ ਮੁਖੀ ਥਾਪੇ ਗਏ, ਉਪਰਾਂਤ ਸੰਤ ਬਾਬਾ ਕਰਤਾਰ ਸਿੰਘ ਜੀ ਕੋਲ ਸੇਵਾ ਆ ਗਈ ਜਿਨ੍ਹਾਂ ਨੇ ਇਸ ਟਕਸਾਲ ਵੱਲ ਉਚੇਰਾ ਧਿਆਨ ਦੇ ਕੇ ਗੁਰਮਤਿ ਸੰਗੀਤ ਦੇ ਪ੍ਰਚਾਰ ਅਤੇ ਪ੍ਰਸਾਰ ਵਿਚ ਵੱਡਮੁਲਾ ਯੋਗਦਾਨ ਪਾਇਆ। ਸੰਤ ਜਰਨੈਲ ਸਿੰਘ ਤੋਂ ਬਾਅਦ ਵਰਤਮਾਨ ਮੁਖੀ ਸੰਤ ਬਾਬਾ ਠਾਕੁਰ ਸਿੰਘ ਜੀ ਹਨ ਜੋ ਕਿ ਬਹੁਤ ਹੀ ਸੁਲਝੇ ਹੋਏ ਢੰਗ ਨਾਲ ਉਤਸ਼ਾਹ ਪੂਰਵਕ ਕੀਰਤਨੀ ਸਿੰਘਾਂ ਨੂੰ ਕੀਰਤਨ (ਗੁਰਮਤਿ ਸੰਗੀਤ) ਵੱਲ ਪ੍ਰੇਰਿਤ ਕਰ ਰਹੇ ਹਨ।

ਵਰਤਮਾਨ ਸਮੇਂ 'ਚ ਕੀਰਤਨ ਸਿਖਾਉਣ ਦੀ ਸੇਵਾ ਭਾਈ ਪੂਰਨ ਸਿੰਘ ਜੀ 'ਕੋਹਾੜਕਾ' ਨਿਭਾ ਰਹੇ ਹਨ ਜੋ ਕਿ ਨੇਤਰਹੀਣ ਹੋਣ ਦੇ ਬਾਵਜੂਦ ਵੀ ਬਹੁਤ ਉਦਮੀਂ ਹਨ। ਇਸ ਟਕਸਾਲ 'ਚੋਂ ਮੁੱਖ ਰੂਪ ਵਿਚ ਰਾਗ ਸਿੱਖਿਆ ਪ੍ਰਾਪਤ ਕਰ ਰਾਗੀ ਭਾਈ ਕੁੰਦਨ ਸਿੰਘ ਜੀ 'ਕੋਹਾੜਕਾ' (ਦਿੱਲੀ ਵਿਖੇ), ਭਾਈ ਸੁਖਦੇਵ ਸਿੰਘ ਜੀ (ਦਰਬਾਰ ਸਾਹਿਬ ਤਰਨਤਾਰਨ ਵਿਖੇ), ਭਾਈ ਰਣਧੀਰ ਸਿੰਘ ਜੀ (ਦਰਬਾਰ ਸਾਹਿਬ ਅੰਮ੍ਰਿਤਸਰ ਵਿਖੇ), ਭਾਈ ਕਾਰਜ ਸਿੰਘ, ਭਾਈ ਕੁਲਬੀਰ ਸਿੰਘ, ਭਾਈ ਬਲਜੀਤ ਸਿੰਘ ਆਦਿ ਵੱਖ-ਵੱਖ ਥਾਵਾਂ 'ਤੇ ਕੀਰਤਨ ਦੀ ਸੇਵਾ ਨਿਭਾ ਰਹੇ ਹਨ। ਖਾਲਸਾ ਪੰਥ ਹਮੇਸ਼ਾ ਹੀ ਇਸ ਟਕਸਾਲ ਦਾ ਰਿਣੀ ਰਹੇਗਾ। ਅੱਜਕਲ ਵੀ ਸੈਂਕੜਿਆਂ ਦੀ ਗਿਣਤੀ ਵਿਚ ਵਿਦਿਆਰਥੀ ਵੱਖ-ਵੱਖ ਥਾਵਾਂ ਤੋਂ ਆ ਕੇ ਰਾਗ

ਵਿਦਿਆ ਪ੍ਰਾਪਤ ਕਰ ਰਹੇ ਹਨ। ਇਸ ਟਕਸਾਲ ਵਿਚ ਗੁਰੂ ਘਰ ਦੇ ਕੀਰਤਨੀਆਂ ਨੂੰ ਹਮੇਸ਼ਾ ਹੀ ਉਤਸ਼ਾਹਤ ਅਤੇ ਸਨਮਾਨਤ ਕੀਤਾ ਜਾਂਦਾ ਰਿਹਾ ਹੈ।

5. **ਸੇਵਾ ਪੰਥੀ ਟਕਸਾਲ** : ਇਸ ਟਕਸਾਲ ਦਾ ਮੁੱਢ ਪਿੰਡ ਸੋਧਰੇ, ਗੁਜਰਾਤ (ਪਾਕਿਸਤਾਨ) ਵਿਚ ਭਾਈ ਘਨ੍ਹੀਆ ਜੀ ਨੇ ਬੰਨ੍ਹਿਆ। ਇਹਨਾਂ ਤੋਂ ਬਾਅਦ ਭਾਈ ਸੇਵਾ ਰਾਮ, ਸੰਤੋਖ ਜੀ, ਅੱਡਣ ਸ਼ਾਹ, ਛੱਲਾ ਜੀ, ਭਾਈ ਜਗਤਾ ਜੀ, ਹਜਾਰਾ ਰਾਮ ਜੀ ਇਸ ਟਕਸਾਲ ਦੀ ਸਮੇਂ ਸਮੇਂ ਸੇਵਾ ਕਰਦੇ ਰਹੇ। ਹਿੰਦੁਸਤਾਨ, ਪਾਕਿਸਤਾਨ ਦੀ ਵੰਡ ਉਪਰਾਂਤ ਭਾਈ ਗੁਲਾਬ ਜੀ ਨੇ ਇਸ ਟਕਸਾਲ ਦਾ ਟਿਕਾਣਾ ਭਾਈ ਜਗਤਾ ਗੋਨਿਆਣਾ ਮੰਡੀ (ਬਠਿੰਡਾ) ਵਿਖੇ ਸਥਾਪਿਤ ਕੀਤਾ। ਸੰਨ 1950 ਤੋਂ ਬਾਅਦ ਭਾਈ ਸੇਵਾ ਸਿੰਘ ਨੇ ਕੁਝ ਸਮੇਂ ਤੱਕ ਇਸ ਟਕਸਾਲ ਦੀ ਸੇਵਾ ਨਿਭਾਈ। ਸੰਨ 1973 ਤੋਂ ਵਰਤਮਾਨ ਸਮੇਂ ਤੱਕ ਮਹੰਤ ਤੀਰਥ ਸਿੰਘ ਜੀ ਸੇਵਾ ਪੰਥੀ ਟਕਸਾਲ ਦੇ ਸਰਪਰਸਤ ਹਨ। ਇਨ੍ਹਾਂ ਨੇ ਅਨੇਕਾਂ ਸਕੂਲ, ਵਿਦਿਆਲੇ ਅਤੇ ਹਸਪਤਾਲ, ਸੇਵਾ ਪੰਥੀ ਟਕਸਾਲ ਦੇ ਨਾਮ ਤੋਂ ਚਲਾਏ ਹਨ। ਸੇਵਾ ਪੰਥੀ ਟਕਸਾਲ ਵਿਚ ਮਰਿਆਦਾ ਅਨੁਸਾਰ ਪਰੰਪਰਾਗਤ ਵਿਧੀ ਨਾਲ ਕੀਰਤਨ ਦੀ ਸਿਖਲਾਈ ਨਿਰੰਤਰ ਜਾਰੀ ਹੈ। ਇਸ ਟਕਸਾਲ ਤੋਂ ਕਈ ਵੀਰ ਭੈਣਾਂ ਕੀਰਤਨ ਦੀ ਸਿਖਲਾਈ ਪ੍ਰਾਪਤ ਕਰ ਦੇਸ਼-ਵਿਦੇਸ਼ ਵਿਚ ਸੇਵਾ ਨਿਭਾ ਰਹੇ ਹਨ। ਰਾਗੀ ਹਰਭਜਨ ਸਿੰਘ (ਨੇਤਰਹੀਨ) ਕਈ ਸਾਲਾਂ ਤੱਕ ਇੱਥੇ ਗੁਰਬਾਣੀ ਸੰਗੀਤ ਦੀ ਸਿਖਲਾਈ ਦਿੰਦੇ ਰਹੇ ਹਨ। ਤਬਲਾ ਵਾਦਕ ਹਰਭਜਨ ਸਿੰਘ ਖੁਡੀਆ ਵੀ ਕੁਝ ਸਮਾਂ ਇੱਥੇ ਰਹੇ। ਵਰਤਮਾਨ ਸਮੇਂ ਇਹ ਟਕਸਾਲ ਯਮੁਨਾਨਗਰ ਅਤੇ ਗੋਨਿਆਣਾ ਮੰਡੀ (ਬਠਿੰਡਾ) ਵਿਖੇ ਗੁਰਮਤਿ ਸੰਗੀਤ ਦੀ ਵਿਦਿਆ ਦੁਆਰਾ ਆਪਣਾ ਯੋਗਦਾਨ ਪਾ ਰਹੀ ਹੈ।

6. **ਡੁਮੇਲੀ ਟਕਸਾਲ** : ਸੰਤ ਸਰਵਣ ਸਿੰਘ 'ਗੰਧਰਵ' ਇਸ ਟਕਸਾਲ ਦੇ ਮੋਢੀ ਸਨ। ਉਨ੍ਹਾਂ ਨੇ ਸੰਨ 1900 ਵਿਚ ਇਸ ਟਕਸਾਲ ਦੀ ਸਥਾਪਨਾ ਕੀਤੀ। ਇਹ ਟਕਸਲ ਜਲੰਧਰ ਦੇ ਨਜ਼ਦੀਕ (ਹੁਸ਼ਿਆਰਪੁਰ) ਸੜਕ ਉੱਤੇ ਡੁਮੇਲੀ ਵਿਖੇ ਸਥਿਤ ਹੈ। ਸੰਤ ਸਰਵਣ ਸਿੰਘ 'ਗੰਧਰਵ' ਨੇ ਦੋਧਰਪੁਰ ਦੀ ਟਕਸਾਲ ਤੋਂ ਗੁਰਮਤਿ ਸੰਗੀਤ ਦੀ ਸਿੱਖਿਆ ਪ੍ਰਾਪਤ ਕੀਤੀ ਸੀ। ਆਪ ਸੰਗੀਤ ਦੇ ਕਈ ਸਾਜ਼ ਵਜਾ ਲੈਂਦੇ ਸਨ। ਆਪ ਸੰਗੀਤ ਦੇ ਮਹਾਨ ਸੰਗੀਤਾਚਾਰੀਆ ਸਨ। ਸੰਤ ਸਰਵਣ ਸਿੰਘ ਜੀ 'ਗੰਧਰਵ' ਨੇ 'ਸੁਰ ਸਿਮਰਣ ਸੰਗੀਤ' ਪੁਸਤਕ ਛੇ ਭਾਗਾਂ 'ਚ ਪ੍ਰਕਾਸ਼ਤ ਕਰਕੇ ਸੰਗੀਤ ਜਗਤ ਨੂੰ ਭੇਂਟ ਕੀਤੀ। ਆਪ ਜੀ ਦੇ ਅਨੇਕਾਂ ਸ਼ਿਸ਼ ਦੇਸ਼-ਵਿਦੇਸ਼ ਵਿਚ ਅੱਜਕਲ ਗੁਰਮਤਿ ਸੰਗੀਤ ਦਾ ਪ੍ਰਚਾਰ ਅਤੇ ਪ੍ਰਸਾਰ ਕਰ ਰਹੇ

ਹਨ। ਵਰਤਮਾਨ ਸਮੇਂ ਇਸ ਟਕਸਾਲ ਵਿਚ ਗੁਰਮਤਿ ਸੰਗੀਤ ਦੀ ਨਿਸ਼ਕਾਮ ਸਿਖਲਾਈ ਨਿਰੰਤਰ ਜਾਰੀ ਹੈ।

**7. ਰਕਾਬਗੰਜ ਟਕਸਾਲ** : 1925 ਈ.ਵਿਚ ਇਸ ਟਕਸਾਲ ਦੀ ਸਥਾਪਨਾ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਕੀਤੀ ਸੀ। ਅੱਜਕਲ ਇਹ ਟਕਸਾਲ ਗੁਰਮਤਿ ਸੰਗੀਤ ਦੇ ਇਕ ਮਹੱਤਵਪੂਰਨ ਕੇਂਦਰ ਵਜੋਂ ਸਥਾਪਿਤ ਹੋ ਚੁੱਕੀ ਹੈ। ਇਸ ਟਕਸਾਲ 'ਚ ਕਈ ਵਿਦਿਆਰਥੀ ਗੁਰਮਤਿ ਸੰਗੀਤ ਦੀ ਸਿੱਖਿਆ ਲੈ ਰਹੇ ਹਨ। ਇਸ ਟਕਸਾਲ ਵਿਚ ਜ਼ਿਆਦਾ ਕਰਕੇ ਬਾਹਰਲਿਆਂ ਸੂਬਿਆਂ ਜਿਵੇਂ ਬਿਹਾਰ, ਮੱਧ ਪ੍ਰਦੇਸ਼, ਉੱਤਰ ਪ੍ਰਦੇਸ਼ ਤੋਂ ਵਿਦਿਆਰਥੀ ਆ ਕੇ ਵਿਦਿਆ ਪ੍ਰਾਪਤ ਕਰ ਰਹੇ ਹਨ। ਇਸ ਕੀਰਤਨੀ ਟਕਸਾਲ ਦੇ ਪਹਿਲੇ ਉਸਤਾਦ ਭਾਈ ਹਰਦਿਤ ਸਿੰਘ ਅਤੇ ਭਾਈ ਗਿਆਨ ਸਿੰਘ ਜੀ ਐਬਟਾਬਾਦ ਵਾਲੇ ਸਨ। ਭਾਈ ਦਿਆਲ ਸਿੰਘ ਜੀ ਵੀ ਇਸੇ ਟਕਸਾਲ ਤੋਂ ਰਾਗ ਸਿੱਖਿਆ ਪ੍ਰਾਪਤ ਕਰਕੇ ਇੱਥੇ ਹੀ ਪ੍ਰਿੰਸੀਪਲ ਦੇ ਤੌਰ 'ਤੇ ਨਿਯੁਕਤ ਕੀਤੇ ਗਏ। ਇਸ ਟਕਸਾਲ ਵਲੋਂ ਵਰਤਮਾਨ ਸਮੇਂ 'ਚ ਵੀ ਗੁਰਮਤਿ ਸੰਗੀਤ ਦਾ ਪ੍ਰਵਾਹ ਨਿਰੰਤਰ ਜਾਰੀ ਹੈ।

**8. ਯਤੀਮਖਾਨਾ ਅੰਮ੍ਰਿਤਸਰ** : ਦੇਸ਼ ਦੀ ਵੰਡ ਤੋਂ ਪਹਿਲਾਂ ਯਤੀਮਖਾਨਾ ਨਾਂ ਦੀ ਸੰਸਥਾ ਹੋਂਦ ਵਿਚ ਆਈ ਸੀ। ਇਸ ਦੀ ਸਥਾਪਨਾ ਲਗਭਗ 1904 ਈ. ਵਿਚ ਚੀਫ ਖਾਲਸਾ ਦੀਵਾਨ ਅੰਮ੍ਰਿਤਸਰ ਵਲੋਂ ਕੀਤੀ ਗਈ। ਇਸ ਸੰਸਥਾ ਵਿਚ ਲਗਭਗ ਸਾਰੇ ਗਰੀਬ ਅਤੇ ਅਨਾਥ ਬੱਚੇ ਹੀ ਦਾਖਲ ਹੋ ਕੇ ਵਿਦਿਆ ਪ੍ਰਾਪਤ ਕਰਦੇ ਹਨ। ਸੰਸਾਰਕ ਵਿਦਿਆ ਦੇ ਨਾਲ-ਨਾਲ ਵਿਦਿਆਰਥੀਆਂ ਨੂੰ ਗੁਰਮਤਿ ਸੰਗੀਤ ਦੀ ਸਿੱਖਿਆ ਵੀ ਪੂਰੀ ਲਗਨ ਤੇ ਉਤਸ਼ਾਹਪੂਰਵਕ ਦਿੱਤੀ ਜਾਂਦੀ ਹੈ। ਭਾਈ ਸੰਤਾ ਸਿੰਘ, ਭਾਈ ਤਰਲੋਕ ਸਿੰਘ ਇਥੋਂ ਹੀ ਰਾਗ ਵਿਦਿਆ ਪ੍ਰਾਪਤ ਹਨ। ਅੱਜਕਲ ਵੀ ਸੈਂਕੜਿਆਂ ਦੀ ਤਾਦਾਤ ਵਿਚ ਰਹਿ ਕੇ ਵਿਦਿਆਰਥੀ ਰਾਗ ਵਿਦਿਆ ਪ੍ਰਾਪਤ ਕਰ ਰਹੇ ਹਨ।

**9. ਸੂਰਮਾ ਆਸ਼ਰਮ ਅੰਮ੍ਰਿਤਸਰ ਅਤੇ ਹੋਰ** :- ਸੂਰਮਾ ਆਸ਼ਰਮ ਵੀ ਇਕ ਯਤੀਮਖਾਨਾ ਵਰਗੀ ਹੀ ਕੀਰਤਨੀ ਟਕਸਾਲ ਹੈ ਇਸ ਦੀ ਸਥਾਪਨਾ 1933 ਈ. ਦੇ ਲਗਭਗ ਚੀਫ ਖਾਲਸਾ ਦੀਵਾਨ, ਅੰਮ੍ਰਿਤਸਰ ਵਲੋਂ ਹੋਈ ਸੀ। ਇੱਥੇ ਲਗਭਗ ਸਾਰੇ ਨੇਤਰਹੀਣ ਵਿਦਿਆਰਥੀ ਹੀ ਰਾਗ ਵਿਦਿਆ ਪ੍ਰਾਪਤ ਕਰਦੇ ਹਨ। ਸਿੱਖ ਪੰਥ ਨੂੰ ਬਹੁਤ ਸਾਰੇ ਨਾਮਵਰ ਕੀਰਤਨੀਏ ਇਸ ਆਸ਼ਮਰ ਨੇ ਦਿੱਤੇ ਜਿਨ੍ਹਾਂ ਵਿਚੋਂ ਭਾਈ ਗੋਪਾਲ ਸਿੰਘ ਜੀ ਜੋ ਕਿ ਹਰਿਮੰਦਰ ਸਾਹਿਬ ਵਿਚ ਲਗਭਗ 20 ਸਾਲ ਤੱਕ ਕੀਰਤਨ ਕਰਦੇ ਰਹੇ, ਭਾਈ ਸੁਰਜਨ ਸਿੰਘ ਜੀ ਪੰਥ ਪ੍ਰਸਿੱਧ ਕੀਰਤਨੀਏ ਹਨ। ਅੱਜਕਲ ਵੀ ਬਹੁਤ ਸਾਰੇ ਨੇਤਰਹੀਣ ਵਿਦਿਆਰਥੀ ਇਸ ਵਿਚ

ਰਹਿ ਕੇ ਗੁਰਮਤਿ ਸੰਗੀਤ ਦੀ ਸੋਝੀ ਪ੍ਰਾਪਤ ਕਰ ਰਹੇ ਹਨ। ਇਸ ਆਸ਼ਰਮ ਵਾਂਗ ਹੀ ਕਈ ਹੋਰ ਥਾਵਾਂ 'ਤੇ ਵੀ ਨੇਤਰਹੀਣ ਵਿਦਿਆਲੇ ਖੋਲ੍ਹੇ ਗਏ ਹਨ ਜਿਵੇ : ਰਾਮਪੁਰਾ ਫੂਲ (ਬਠਿੰਡਾ) ਵਿਖੇ ਅਨੰਦਪੁਰ ਸਾਹਿਬ (ਰੋਪੜ) ਵਿਖੇ ਆਦਿ ਗੁਰਬਾਣੀ ਸੰਗੀਤ ਦੇ ਪ੍ਰਚਾਰ ਅਤੇ ਪ੍ਰਸਾਰ ਵਿਚ ਯੋਗਦਾਨ ਪਾ ਰਹੇ ਹਨ।

**10. ਸਿੱਖ ਮਿਸ਼ਨਰੀ ਕਾਲਜ ਅੰਮ੍ਰਿਤਸਰ** : ਇਸ ਕਾਲਜ ਦੀ ਸਥਾਪਨਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਅੰਮ੍ਰਿਤਸਰ ਨੇ ਕੀਤੀ। ਇੱਥੇ ਨਿਰੋਲ ਗੁਰਮਤਿ ਅਤੇ ਗੁਰਮਤਿ ਸੰਗੀਤ ਦੀ ਸਿੱਖਿਆ ਨਿਸ਼ਕਾਮ ਦਿੱਤੀ ਜਾਂਦੀ ਹੈ। ਧਰਮ ਪ੍ਰਚਾਰ ਕਮੇਟੀ ਵਲੋਂ ਹਰ ਵਿਦਿਆਰਥੀ ਦੇ ਲੰਗਰ ਖਰਚ ਲਈ ਇਕ ਹਜ਼ਾਰ ਮਾਸਿਕ ਵਜ਼ੀਫਾ ਵੀ ਦਿੱਤਾ ਜਾਂਦਾ ਹੈ। ਇਹ ਕਾਲਜ ਗੁਰਮਤਿ ਸੰਗੀਤ ਦੀ ਸਿੱਖਿਆ ਦਾ ਇਕ ਮਹੱਤਵਪੂਰਨ ਅਦਾਰਾ ਹੈ। ਇਸ ਕਾਲਜ ਵਿਚ ਗੁਰਮਤਿ ਸੰਗੀਤ ਦੇ ਨਾਲ-ਨਾਲ ਤਬਲਾ ਵਾਦਨ ਦੀ ਸਿੱਖਿਆ ਵੀ ਦਿੱਤੀ ਜਾਂਦੀ ਹੈ। ਪ੍ਰਿੰ. ਰਾਜਿੰਦਰ ਸਿੰਘ, ਭਾਈ ਅਵਤਾਰ ਸਿੰਘ ਰਾਗੀ, ਮਹਿੰਦਰ ਸਿੰਘ, ਮਾਸਟਰ ਸਾਧੂ ਸਿੰਘ 30 ਸਾਲ ਲਗਾਤਾਰ ਤਬਲੇ ਦੀ ਸਿਖਲਾਈ ਦਿੰਦੇ ਰਹੇ ਹਨ। ਇਸ ਕਾਲਜ ਤੋਂ ਅਨੇਕਾਂ ਗ੍ਰੰਥੀ, ਰਾਗੀ, ਪਾਠੀ ਅਤੇ ਤਬਲਾ ਵਾਦਕਾਂ ਨੇ ਸਿੱਖਿਆ ਪ੍ਰਾਪਤ ਕੀਤੀ। ਇਥੋਂ ਸਿੱਖਿਆ ਪ੍ਰਾਪਤ ਕੀਤੇ ਵਿਦਿਆਰਥੀਆਂ ਦੀ ਸੂਚੀ ਕਾਫੀ ਲੰਬੀ ਹੈ। ਮੌਜੂਦਾ ਸਮੇਂ ਸ੍ਰੀ ਹਰਿਮੰਦਰ ਸਾਹਿਬ ਵਿਚ ਹਜ਼ੂਰੀ ਰਾਗੀ ਦੀ ਸੇਵਾ ਨਿਭਾ ਰਹੇ ਭਾਈ ਨਿਰਮਲ ਸਿੰਘ ਜੀ, ਭਾਈ ਬਖਸ਼ੀਸ਼ ਸਿੰਘ ਜੀ, ਭਾਈ ਰਵਿੰਦਰ ਸਿੰਘ ਜੀ ਆਦਿ ਇਸ ਕਾਲਜ ਦੇ ਵਿਦਿਆਰਥੀ ਰਹੇ ਹਨ। ਪੰਥ ਪ੍ਰਸਿੱਧ ਕੀਰਤਨੀਏ ਭਾਈ ਹਰਜਿੰਦਰ ਸਿੰਘ (ਸ੍ਰੀਨਗਰ ਵਾਲੇ) ਵੀ ਇਸ ਕਾਲਜ ਵਿਚੋਂ ਸਿੱਖਿਆ ਪ੍ਰਾਪਤ ਕਰ ਚੁੱਕੇ ਹਨ। ਇਸ ਕਾਲਜ ਵਿਚ ਹਰ ਤਿੰਨ ਸਾਲ ਬਾਅਦ ਦਾਖਲਾ ਕਰਕੇ ਨਵੇਂ ਵਿਦਿਆਰਥੀ ਭਰਤੀ ਕੀਤੇ ਜਾਂਦੇ ਹਨ। ਇਸ ਕਾਲਜ ਵਿਚ ਗੁਰਮਤਿ ਸੰਗੀਤ ਦੀ ਸਿੱਖਿਆ ਪੰਥ ਦੇ ਸੁਲਝੇ ਹੋਏ ਸੰਗੀਤਾਚਾਰੀਆ ਉਸਤਾਦ ਅਵਤਾਰ ਸਿੰਘ ਨਾਜ਼ ਸਾਹਿਬ ਦੇ ਰਹੇ ਹਨ। ਇਹ ਕਾਲਜ ਯੂਨੀਵਰਸਿਟੀ ਰੋਡ, ਪੁਤਲੀ ਘਰ ਵਿਖੇ ਸਥਾਪਿਤ ਹੈ। ਇਸ ਕਾਲਜ ਵਿਚ ਕੀਰਤਨ ਅਤੇ ਤਬਲਾ ਵਾਦਨ ਦੀਆਂ ਕਲਾਸਾਂ ਦਾ ਪਰਵਾਹ ਨਿਰੰਤਰ ਜਾਰੀ ਹੈ।

**11. ਜਵੱਦੀ ਕਲਾਂ ਟਕਸਾਲ** : ਇਹ ਟਕਸਾਲ ਲੁਧਿਆਣਾ ਸ਼ਹਿਰ ਦੇ ਨਜ਼ਦੀਕ ਮਾਡਲ ਟਾਊਨ ਐਕਸਟੈਂਸ਼ਨ ਦੇ ਨੇੜੇ ਜੱਵਦੀ ਕਲਾਂ ਪਿੰਡ ਵਿਚ ਹੈ। ਇਸ ਟਕਸਾਲ ਦੇ ਵਰਤਮਾਨ ਮੁਖੀ ਬਾਬਾ ਸੁੱਚਾ ਸਿੰਘ ਬਹੁਤ ਹੀ ਸੁਲਝੇ ਹੋਏ ਇਨਸਾਨ ਹਨ ਜੋ ਕਿ ਅਕਤੂਬਰ 1991 ਤੋਂ ਇਸ ਟਕਸਾਲ ਦੀ ਸੇਵਾ ਕਰ ਰਹੇ

ਹਨ। ਗੁਰਮਤਿ ਸੰਗੀਤ ਦੇ ਸੰਚਾਰ ਵਿਚ ਇਸ ਟਕਸਾਲ ਦਾ ਬਹੁਤ ਯੋਗਦਾਨ ਹੈ। ਇਸ ਟਕਸਾਲ ਵਲੋਂ ਤਕਰੀਬਨ ਹਰੇਕ ਸਾਲ ਦਸੰਬਰ 'ਚ ਇਕ ਅਦੁੱਤੀ ਗੁਰਮਤਿ ਸੰਗੀਤ ਸੰਮੇਲਨ ਕਰਵਾਇਆ ਜਾਂਦਾ ਹੈ। ਇਸ ਸੰਮੇਲਨ ਦੇ ਵਿਚ ਨਿਰਧਾਰਤ ਰਾਗਾਂ ਦੇ ਅੰਤਰਗਤ ਨਿਰੋਲ ਬਾਣੀ ਦਾ ਹਰਿਜਸ ਕੀਰਤਨ ਕੀਤਾ ਜਾਂਦਾ ਹੈ ਅਤੇ ਕੀਰਤਨ ਦਾ ਇਹ ਪਰਵਾਹ ਨਿਰੰਤਰ ਤਿੰਨ ਦਿਨ ਤੱਕ ਜਾਰੀ ਰਹਿੰਦਾ ਹੈ। ਇਸ ਟਕਸਾਲ ਵਲੋਂ ਕਰਵਾਏ ਜਾਂਦੇ ਸੰਗੀਤ ਸੰਮੇਲਨਾਂ ਵਿਚ ਪੁਰਾਤਨ ਤੰਤੀ ਸਾਜ਼ਾਂ ਨੂੰ ਪ੍ਰਫੁਲਿਤ ਕਰਨਾ, ਪੁਰਾਤਨ ਰਾਗ ਗਾਇਨ ਸ਼ੈਲੀ ਨੂੰ ਮੁੜ ਸੁਰਜੀਤ ਕਰਨਾ ਅਤੇ ਰਾਗੀਆਂ, ਰਬਾਬੀਆਂ ਦਾ ਮਾਣ ਸਨਮਾਨ ਕਰਨਾ ਮੁੱਖ ਨਿਸ਼ਾਨਾ ਹੁੰਦਾ ਹੈ। ਨਿਰਧਾਰਤ ਰਾਗਾਂ ਵਿਚ ਗੁਰਮਤਿ ਸੰਗੀਤ ਦੀਆਂ ਆਡੀਓ ਵੀਡੀਓ ਕੈਸਟਾਂ ਰਾਹੀਂ, ਗੁਰਮਤਿ ਸੰਗੀਤ ਸੰਬੰਧੀ ਪੁਸਤਕ ਲੇਖਨ, ਸੈਮੀਨਾਰ ਰਾਹੀਂ ਇਹ ਟਕਸਾਲ ਗੁਰਬਾਣੀ ਸੰਗੀਤ ਦਾ ਪ੍ਰਚਾਰ ਅਤੇ ਪ੍ਰਸਾਰ ਕਰ ਰਹੀ ਹੈ। ਉਸਤਾਦ ਜਸਵੰਤ ਸਿੰਘ ਭੰਵਰਾ, ਪ੍ਰੋ. ਕਰਤਾਰ ਸਿੰਘ, ਪ੍ਰੋ. ਕੁਲਵਿੰਦਰ ਸਿੰਘ ਆਦਿ ਵਰਗੇ ਸੰਗੀਤਕਾਰ ਇਸ ਟਕਸਾਲ ਵਿਚ ਕੀਰਤਨ ਅਤੇ ਤਬਲਾ ਵਾਦਨ ਦੀ ਸਿਖਲਾਈ ਦੇ ਰਹੇ ਹਨ। ਪੰਥ ਪ੍ਰਸਿੱਧ ਕੀਰਤਨੀਏ ਭਾਈ ਨਿਰੰਜਨ ਸਿੰਘ ਇਸ ਟਕਸਾਲ ਦੀ ਹੀ ਦੇਣ ਹਨ। ਇਸ ਟਕਸਾਲ ਵਿਚ ਹੁਣ ਵੀ ਸੈਂਕੜਿਆਂ ਦੀ ਗਿਣਤੀ ਵਿਚ ਵਿਦਿਆਰਥੀ ਗੁਰਮਤਿ ਅਤੇ ਗੁਰਮਤਿ ਸੰਗੀਤ ਦੀ ਸਿੱਖਿਆ ਪ੍ਰਾਪਤ ਕਰ ਰਹੇ ਹਨ। ਇਸ ਟਕਸਾਲ ਵਿਚ ਅੱਜਕਲ ਗੁਰਮਤਿ ਸੰਗੀਤ ਦੀ ਸਿੱਖਿਆ ਬਹੁਤ ਹੀ ਉਸਾਰੂ ਸੋਚ ਅਤੇ ਸੁਚੱਝੇ ਢੰਗ ਨਾਲ ਦਿੱਤੀ ਜਾ ਰਹੀ ਹੈ।

**12. ਨਾਨਕਸਰ (ਕਲੇਰਾਂ ਵਾਲਾ) ਟਕਸਾਲ** : ਕਲੇਰਾਂ ਵਾਲਾ ਟਕਸਾਲ ਜ਼ਿਲ੍ਹਾ ਮੋਗਾ ਤੋਂ 22 ਕੁ ਕਿਲੋਮੀਟਰ ਦੂਰ ਜਗਰਾਉਂ ਦੇ ਨਜ਼ਦੀਕ 'ਨਾਨਕਸਰ' ਵਿਖੇ ਸਥਿਤ ਹੈ। ਇਸ ਟਕਸਾਲ ਦੀ ਸਥਾਪਨਾ ਬਾਬਾ ਨੰਦ ਸਿੰਘ ਜੀ ਨੇ ਕੀਤੀ। ਕੁਝ ਸਮਾਂ ਪਾ ਕੇ ਇਹ ਟਕਸਾਲ ਗੁਰਮਤਿ ਦੇ ਨਾਲ-ਨਾਲ ਗੁਰਮਤਿ ਸੰਗੀਤ ਦੇ ਕੇਂਦਰ ਵਜੋਂ ਸਥਾਪਿਤ ਹੋ ਗਈ। ਇਸ ਟਕਸਾਲ ਨੇ ਬਹੁਤ ਸਾਰੇ ਉੱਘੇ ਨਾਮਵਰ ਰਾਗੀ ਪੈਦਾ ਕੀਤੇ ਜਿਨ੍ਹਾਂ ਵਿਚ ਸੁਪ੍ਰਸਿੱਧ ਕੀਰਤਨੀਏ ਭਾਈ ਰਾਮ ਸਿੰਘ, ਭਾਈ ਹਰਬੰਸ ਸਿੰਘ 'ਜਗਾਧਰੀ', ਪ੍ਰੋ. ਦਰਸ਼ਨ ਸਿੰਘ (ਸਾਬਕਾ ਜਥੇਦਾਰ ਅਕਾਲ ਤਖ਼ਤ ਅੰਮ੍ਰਿਤਸਰ), ਉਸਤਾਦ ਹਰਦੇਵ ਸਿੰਘ ਆਦਿ। ਇੱਥੇ ਅੱਜਕਲ ਵਿਦਿਆਰਥੀ ਗੁਰਬਾਣੀ ਦੀ ਸੰਥਿਆ ਦੇ ਨਾਲ-ਨਾਲ ਗੁਰਬਾਣੀ ਦਾ ਨਿਰਧਾਰਤ ਸ਼ਬਦ ਕੀਰਤਨ ਵੀ ਰੱਬੀ ਦਾਤ ਦੇ ਰੂਪ ਵਿਚ ਪ੍ਰਾਪਤ ਕਰ ਰਹੇ ਹਨ। ਇਥੋਂ ਹੀ ਨਿਰਧਾਰਤ ਰਾਗਾਂ ਵਿਚ ਕੀਰਤਨ ਦੀ ਸਿਖਲਾਈ ਪ੍ਰਾਪਤ ਕਰਕੇ ਭਾਈ ਸੇਵਾ ਸਿੰਘ ਜੀ ਸੈਂਕੜੇ ਵਿਦਿਆਰਥੀਆਂ ਨੂੰ ਇਸੀ ਟਕਸਾਲ ਦੇ ਅੰਤਰਗਤ ਗੁਰਸ਼ਬਦ ਕੀਰਤਨ ਦੀ

ਵਿਧੀਪੂਰਵਕ ਸਿਖਲਾਈ ਦੇ ਰਹੇ ਹਨ। ਪ੍ਰਸਿੱਧ ਤਬਲਾ ਵਾਦਕ ਉਸਤਾਦ ਨਸੀਰਾ ਵੀ ਕੁਝ ਸਮਾਂ ਇਸ ਟਕਸਾਲ ਦੀ ਸੇਵਾ ਨਿਭਾਉਂਦੇ ਰਹੇ ਹਨ। ਵਰਤਮਾਨ ਮੁਖੀ ਬਾਬਾ ਭਜਨ ਸਿੰਘ ਜੀ ਬਹੁਤ ਉਚੇਰੇ ਤੌਰ ਤੇ ਸੰਗੀਤ ਸਿੱਖਿਆ ਵੱਲ ਧਿਆਨ ਦੇ ਰਹੇ ਹਨ। ਇਸ ਟਕਸਾਲ ਦੀ ਖਾਸ ਵਿਸ਼ੇਸ਼ਤਾ ਹੈ ਕਿ ਇੱਥੇ ਹਰ ਸਾਲ ਇਕ ਗੁਰਮਤਿ ਸੰਗੀਤ ਸੰਮੇਲਨ ਕਰਵਾਇਆ ਜਾਂਦਾ ਹੈ ਜਿਸ ਵਿਚ ਸਮੁੱਚੇ ਭਾਰਤ ਦੇ ਸੰਗੀਤਕਾਰ, ਰਾਗੀ, ਰਬਾਬੀ ਅਤੇ ਸਾਜਿੰਦੇ ਭਾਗ ਲੈਂਦੇ ਹਨ। ਇਹ ਟਕਸਾਲ ਗੁਰਮਤਿ ਸੰਗੀਤ ਦੇ ਪ੍ਰਚਾਰ ਅਤੇ ਪ੍ਰਸਾਰ ਵਿਚ ਬਹੁਤ ਯੋਗਦਾਨ ਪਾ ਰਹੀ ਹੈ।

**13. ਗੁਰਮਤਿ ਸੰਗੀਤ ਅਕੈਡਮੀ ਅਨੰਦਪੁਰ ਸਾਹਿਬ** : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਵਲੋਂ ਸੰਨ 1999 ਈ. ਨੂੰ ਖਾਲਸਾ ਪੰਥ ਦੇ 300 ਸਾਲਾ ਜਨਮ ਦਿਵਸ ਨੂੰ ਸਮਰਪਿਤ ਕਰਦਿਆਂ ਇਸ ਅਕੈਡਮੀ ਦੀ ਸਥਾਪਨਾ ਹੋਈ। ਗੁਰਮਤਿ ਸੰਗੀਤ ਦੀ ਇਹ ਅਕੈਡਮੀ ਨੇੜੇ ਗੁਰਦੁਆਰਾ ਕਿਲ੍ਹਾ ਫਤਹਿਗੜ੍ਹ ਸਾਹਿਬ ਅਨੰਦਪੁਰ ਵਿਚ ਤੰਤੀ ਸਾਜ਼ਾਂ ਨਾਲ ਕੀਰਤਨ ਕਰਨ ਦੀ ਪਰੰਪਰਾਗਤ ਰੀਤੀ ਅਨੁਸਾਰ, ਪੁਰਾਤਨ ਗਾਇਨ ਸ਼ੈਲੀ ਨੂੰ ਮੁੜ ਸੁਰਜੀਤ ਕਰਨ ਲਈ ਪ੍ਰੋ. ਮਨਜੀਤ ਸਿੰਘ (ਜਥੇਦਾਰ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ) ਦੇ ਯਤਨ ਸਦਕਾ ਹੋਂਦ ਵਿਚ ਆਈ। ਇਸ ਗੁਰਮਤਿ ਸੰਗੀਤ ਅਕੈਡਮੀ ਵਿਚ ਵਰਤਮਾਨ ਸਮੇਂ ਪ੍ਰੋ. ਕਰਤਾਰ ਸਿੰਘ ਅਤੇ ਉਸਤਾਦ ਪਿਆਰਾ ਸਿੰਘ ਜੀ 25 ਕੁ ਵਿਦਿਆਰਥੀਆਂ ਨੂੰ ਗੁਰਮਤਿ ਸੰਗੀਤ ਦੀ ਪਰੰਪਰਾਗਤ ਵਿਧੀ ਅਨੁਸਾਰ ਸਿੱਖਿਆ ਦੇ ਰਹੇ ਹਨ। ਇਸ ਅਕੈਡਮੀ ਵਿਚ ਪ੍ਰੋ. ਕਰਤਾਰ ਸਿੰਘ ਜੀ ਵਿਦਿਆਰਥੀਆਂ ਨੂੰ ਗਾਇਨ ਅਤੇ ਉਸਤਾਦ ਪਿਆਰਾ ਸਿੰਘ ਜੀ ਤੰਤੀ ਸਾਜ਼ ਦਿਲਰੂਬਾ ਵਜਾਉਣ ਦੀ ਸਿਖਲਾਈ ਦੇ ਰਹੇ ਹਨ। ਆਸ ਹੈ ਕਿ ਗੁਰਮਤਿ ਸੰਗੀਤ ਦੀ ਇਹ ਅਕੈਡਮੀ ਆਉਣ ਵਾਲੇ ਸਮੇਂ 'ਚ ਖ਼ੂਬ ਨਾਮਣਾ ਖੱਟੇਗੀ ਅਤੇ ਗੁਰਮਤਿ ਸੰਗੀਤ ਦਾ ਪ੍ਰਸਾਰ ਕਰੇਗੀ।

**14. ਸਿੱਖ ਮਿਸ਼ਨਰੀ ਕਾਲਜ (ਰਜਿ.) ਲੁਧਿਆਣਾ** : ਗੁਰਮਤਿ ਅਤੇ ਗੁਰਮਤਿ ਸੰਗੀਤ ਦੇ ਵਿਕਾਸ ਵਿਚ ਸਿੱਖ ਮਿਸ਼ਨਰੀ ਕਾਲਜ (ਰਜਿ.) ਲੁਧਿਆਣਾ ਪਿਛਲੇ ਥੋੜੇ ਸਮੇਂ ਤੋਂ ਕਾਫੀ ਜ਼ਿਆਦਾ ਸਰਗਰਮ ਹੈ। ਇਹ ਕਾਲਜ ਆਪਣੇ ਵਿਕਾਸ ਕੰਮਾਂ ਕਰਕੇ ਇਕ ਅੰਤਰਰਾਸ਼ਟਰੀ ਪੱਧਰ ਦੀ ਸੰਸਥਾ ਬਣ ਚੁੱਕਾ ਹੈ। ਇਸ ਸੰਸਥਾ ਦੀਆਂ ਵੱਖ-ਵੱਖ ਥਾਵਾਂ 'ਤੇ ਕਈ ਬਰਾਂਚਾਂ ਖੁੱਲ੍ਹ ਚੁਕੀਆਂ ਹਨ। ਇਨ੍ਹਾਂ ਬਰਾਂਚਾਂ ਵਿਚੋਂ ਸਿੱਖ ਮਿਸ਼ਨਰੀ ਕਾਲਜ ਅਨੰਦਪੁਰ (ਪੰਜਾਬ), ਭੌਰ ਸੈਦਾਂ (ਹਰਿਆਣਾ), ਗੁਰਮਤਿ ਕਾਲਜ ਬਰੇਲੀ (ਉੱਤਰ ਪ੍ਰਦੇਸ਼), ਗੁਰਮਤਿ ਸੰਗੀਤ ਕਾਲਜ (ਜੰਮੂ), ਟਾਂਗਰਾ ਅੰਮ੍ਰਿਤਸਰ, ਜਲੰਧਰ ਅਤੇ ਗੁਰਮਤਿ ਸੰਗੀਤ ਅਕੈਡਮੀ

ਪਟਿਆਲਾ (ਪੰਜਾਬ) ਆਦਿ ਵਿਸ਼ੇਸ਼ ਰੂਪ 'ਚ ਵਰਣਨਯੋਗ ਹਨ। ਇਹਨਾਂ ਕਾਲਜਾਂ ਵਿਚ ਗੁਰਮਤਿ ਦੇ ਨਾਲ-ਨਾਲ ਗੁਰਮਤਿ ਸੰਗੀਤ ਦੀ ਸਿਖਲਾਈ ਨਿਰਧਾਰਤ ਰਾਗਾਂ ਵਿਚ ਨਿਰੰਤਰ ਜਾਰੀ ਹੈ। ਇਸ ਸੰਸਥਾ ਦੀ ਖਾਸ ਵਿਸ਼ੇਸ਼ਤਾ ਇਹ ਹੈ ਕਿ ਇਸ ਵਲੋਂ ਚਲਾਏ ਜਾ ਰਹੇ ਵਿਦਿਆਲਿਆਂ ਵਿਚ ਵਿਦਿਆਰਥੀਆਂ ਨੂੰ ਗੁਰਮਤਿ ਦੇ ਨਾਲ-ਨਾਲ ਗੁਰਮਤਿ ਸੰਗੀਤ ਸੰਬੰਧੀ ਲਟਰੇਚਰ ਬਿਨਾਂ ਕਿਸੀ ਮੋਖ ਦੇ ਮੁਹੱਈਆ ਕਰਵਾਇਆ ਜਾਂਦਾ ਹੈ। ਇਸ ਸੰਸਥਾ ਵਲੋਂ ਗੁਰਮਤਿ ਅਤੇ ਗੁਰਮਤਿ ਸੰਗੀਤ ਨਾਲ ਸੰਬੰਧਤ ਕੋਰਸ ਵੀ ਚਲਾਏ ਜਾ ਰਹੇ ਹਨ। ਹਰ ਸਾਲ ਵੱਖ-ਵੱਖ ਥਾਵਾਂ 'ਤੇ ਸਮਾਗਮ ਕਰਕੇ ਗੁਰਮਤਿ ਦੇ ਨਾਲ-ਨਾਲ ਗੁਰਸ਼ਬਦ ਕੀਰਤਨ ਦੇ ਮੁਕਾਬਲੇ ਕਰਵਾਏ ਜਾਂਦੇ ਹਨ। ਇਨ੍ਹਾਂ ਮੁਕਾਬਲਿਆਂ ਵਿਚ ਪਹਿਲਾ, ਦੂਜਾ ਅਤੇ ਤੀਜਾ ਸਥਾਨ ਪ੍ਰਾਪਤ ਕਰਨ ਵਾਲੇ ਵਿਦਿਆਰਥੀਆਂ ਨੂੰ ਵਿਸ਼ੇਸ਼ ਸਨਮਾਨ ਦਿੱਤਾ ਜਾਂਦਾ ਹੈ। ਇਸ ਕਾਲਜ ਦੇ ਵੱਖ-ਵੱਖ ਵਿਦਿਆਲਿਆਂ ਵਿਚ ਅਲੱਗ-ਅਲੱਗ ਸੁਲਝੇ ਹੋਏ ਉਸਤਾਦ ਕੀਰਤਨ ਅਤੇ ਤਬਲਾ ਵਾਦਨ ਦੀ ਸਿੱਖਿਆ ਦੇ ਰਹੇ ਹਨ। ਸਿੱਖ ਮਿਸ਼ਨਰੀ ਕਾਲਜ (ਰਜਿ.) ਲੁਧਿਆਣਾ ਦੀ ਮੁੱਖ ਬਰਾਂਚ ਆਪਣੀਆਂ ਬਾਕੀ ਬਰਾਂਚਾਂ ਵਲੋਂ ਕੀਤੇ ਜਾ ਰਹੇ ਗੁਰਮਤਿ ਅਤੇ ਗੁਰਮਤਿ ਸੰਗੀਤ ਸੰਬੰਧੀ ਕਾਰਜਾਂ ਕਰਕੇ ਇਕ ਪ੍ਰਮੁੱਖ ਧਾਰਮਿਕ ਅਤੇ ਸੰਗੀਤਕ ਕਾਲਜ, ਟਕਸਾਲ/ਸੰਸਥਾ ਦੇ ਰੂਪ ਵਿਚ ਉਭਰ ਕੇ ਸਾਹਮਣੇ ਆ ਰਹੀ ਹੈ।

**15. ਦੌਧਰਪੁਰ ਟਕਸਾਲ** : 18ਵੀਂ ਸਦੀ ਵਿਚ ਸਥਾਪਿਤ ਦੌਧਰਪੁਰ ਦੀ ਟਕਸਾਲ ਨੇਤਰਹੀਣ (ਸੂਰਮੇ ਸਿੰਘ) ਕੀਰਤਨੀਆਂ ਦੀ ਸਿਖਲਾਈ ਦਾ ਮਹੱਤਵਪੂਰਨ ਕੇਂਦਰ ਰਹੀ ਹੈ। ਸੂਰਮੇ ਕੀਰਤਨੀਆਂ ਦੀ ਬਹੁਗਿਣਤੀ ਨੇ ਇਸ ਟਕਸਾਲ/ਸੰਸਥਾ ਤੋਂ ਗੁਰਮਤਿ ਸੰਗੀਤ ਦੀ ਸਿੱਖਿਆ ਪ੍ਰਾਪਤ ਕੀਤੀ ਹੈ। ਇਸ ਟਕਸਾਲ ਦੇ ਮੋਢੀ ਨਿਰਮਲੇ ਠਾਕੁਰ ਸੰਤ ਸੁੱਚਾ ਸਿੰਘ ਅਤੇ ਉਨ੍ਹਾਂ ਤੋਂ ਬਾਅਦ ਸੰਤ ਮੰਗਲ ਸਿੰਘ ਨਿਰਮਲੇ ਸਨ ਅਤੇ ਇਨ੍ਹਾਂ ਦੇ ਚੇਲੇ ਪ੍ਰਸਿੱਧ ਕੀਰਤਨਕਾਰ ਬਾਬਾ ਖੁਸ਼ਹਾਲ ਸਿੰਘ ਹੋਏ। ਇਸ ਟਕਸਾਲ ਵਿਚ ਗੁਰੂ-ਸ਼ਿਸ਼ ਪਰੰਪਰਾ ਦੇ ਅਧੀਨ ਅਨੇਕ ਕੀਰਤਨੀਆਂ ਨੇ ਗੁਰਮਤਿ ਸੰਗੀਤ ਦੀ ਸਿੱਖਿਆ ਪ੍ਰਾਪਤ ਕੀਤੀ। ਇਹਨਾਂ ਵਿਚ ਕੁਝ ਵਿਸ਼ੇਸ਼ ਨਾਮ ਇਸ ਪ੍ਰਕਾਰ ਹਨ : ਭਾਈ ਸੁੱਚਾ ਸਿੰਘ, ਭਾਈ ਪ੍ਰੇਮ ਸਿੰਘ, ਭਾਈ ਪ੍ਰੀਤਮ ਸਿੰਘ, ਭਾਈ ਰਾਜਿੰਦਰ ਸਿੰਘ, ਭਾਈ ਅਮਰੀਕ ਸਿੰਘ, ਭਾਈ ਵੀਰ ਸਿੰਘ, ਗਿਆਨੀ ਜਸਵੰਤ ਸਿੰਘ ਕੁਲਾਰ, ਭਾਈ ਸਰਵਣ ਸਿੰਘ ਗੰਧਰਵ, ਬਾਬਾ ਹਰਮੋਨ ਸਿੰਘ ਆਦਿ। ਭਾਈ ਜਸਵੰਤ ਸਿੰਘ ਇਸ ਟਕਸਾਲ ਦੇ ਪ੍ਰਸਿੱਧ ਰਾਗੀ ਹੋਏ। ਭਾਈ ਅਮਰੀਕ ਸਿੰਘ ਅਤੇ ਭਾਈ ਪ੍ਰੀਤਮ ਸਿੰਘ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਹਜ਼ੂਰੀ ਰਾਗੀ ਸਨ। ਇਸ ਟਕਸਾਲ/ਸੰਸਥਾ ਤੋਂ ਗੁਰਮਤਿ ਅਤੇ

ਗੁਰਮਤਿ ਸੰਗੀਤ ਦੀ ਸਿੱਖਿਆ ਪ੍ਰਾਪਤ ਕਰਕੇ ਅਨੇਕਾਂ ਕੀਰਤਨੀਏ ਪੰਜਾਬ ਅਤੇ ਪੰਜਾਬ ਤੋਂ ਬਾਹਰ ਅਨੇਕਾਂ ਗੁਰਦੁਆਰਿਆਂ ਵਿਚ ਗੁਰਮਤਿ ਅਤੇ ਗੁਰਮਤਿ ਸੰਗੀਤ ਦੇ ਪ੍ਰਚਾਰ ਅਤੇ ਪ੍ਰਸਾਰ ਵਿਚ ਆਪਣਾ ਵੱਡਮੁੱਲਾ ਹਿੱਸਾ ਪਾ ਰਹੇ ਹਨ।

**16. ਸਿੰਘਾਂ ਵਾਲਾ ਟਕਸਾਲ** : ਸੰਨ 1882 ਵਿਚ ਭਾਈ ਸੁੰਦਰ ਸਿੰਘ ਅਤੇ ਭਾਈ ਗੁਰਬਚਨ ਸਿੰਘ ਨੇ ਮੋਗਾ ਕੋਟਕਪੁਰਾ ਦੀ ਮੁੱਖ ਸੜਕ 'ਤੇ ਸਥਿਤ ਪਿੰਡ ਸਿੰਘਾਂ ਵਾਲਾ ਵਿਖੇ ਇਸ ਟਕਸਾਲ ਦੀ ਸਥਾਪਨਾ ਕੀਤੀ। ਕਈ ਪ੍ਰਸਿੱਧ ਰਾਗੀ ਇਸ ਟਕਸਾਲ ਨਾਲ ਸੰਬੰਧਤ ਰਹੇ ਹਨ। ਰਾਗੀ ਪ੍ਰੀਤਮ ਸਿੰਘ ਨੇ ਲਗਭਗ 32 ਸਾਲ ਲਗਾਤਾਰ ਗੁਰਮਤਿ ਸੰਗੀਤ ਅਤੇ ਤਬਲੇ ਦੀ ਸਿੱਖਿਆ ਦੁਆਰਾ ਵਿਦਿਆਰਥੀਆਂ ਨੂੰ ਸਿੱਖਿਅਤ ਕੀਤਾ। ਰਾਗੀ ਭਾਈ ਧਰਮ ਸਿੰਘ, ਭਾਈ ਰਤਨ ਸਿਘ ਅਤੇ ਭਾਈ ਹਰਨੇਕ ਸਿੰਘ ਦੇ ਨਾਮ ਇਸ ਟਕਸਾਲ ਨਾਲ ਸੰਬੰਧਿਤ ਹਨ। ਵਿਸ਼ੇਸ਼ ਤੌਰ 'ਤੇ ਤਬਲੇ ਦੇ ਖੇਤਰ ਨਾਲ ਜੁੜੇ ਹੋਏ ਅਨੇਕ ਗੁਣੀ ਤਬਲਾ ਵਾਦਕ ਜਿਵੇਂ : ਭਾਈ ਸਕੂ ਸਿੰਘ (ਕਲਕੱਤਾ), ਭਾਈ ਦਲੀਪ ਸਿੰਘ (ਜਲੰਧਰ), ਭਾਈ ਤਰਲੋਕ ਸਿੰਘ (ਸ਼ਿਮਲਾ), ਭਾਈ ਅਵਤਾਰ ਸਿੰਘ (ਲੁਧਿਆਣਾ), ਭਾਈ ਰਾਜਿੰਦਰ ਸਿੰਘ ਅਤੇ ਭਾਈ ਖਜਾਨ ਸਿੰਘ ਆਦਿ ਨੇ ਇਸ ਟਕਸਾਲ ਵਿਚ ਰਹਿ ਕੇ ਗੁਰਮਤਿ ਸੰਗੀਤ ਦੇ ਪ੍ਰਚਾਰ ਵਿਚ ਯੋਗਦਾਨ ਪਾਇਆ ਹੈ।

**17. ਹਰਗਨਾਂ ਦੀ ਟਕਸਾਲ** : ਗੁਰਮਤਿ ਸੰਗਤ ਦੇ ਖੇਤਰ ਵਿਚ ਹਰਗਨਾਂ ਦੀ ਟਕਸਾਲ ਦਾ ਵਿਸ਼ੇਸ਼ ਸਥਾਨ ਹੈ। ਇਸ ਟਕਸਾਲ ਦੀ ਸਥਾਪਨਾ ਚਮਕੌਰ ਸਾਹਿਬ ਵਿਖੇ ਹੋਈ। ਇਸ ਟਕਸਾਲ ਦੇ ਮੋਢੀ ਭਾਈ ਸੰਪੂਰਨ ਸਿੰਘ, ਦਲੀਪ ਚੰਦਰ ਬੇਦੀ ਅਤੇ ਭਾਈ ਲਾਲ ਤਿੰਨੇ ਉਤਮ ਸਿੰਘ ਦੇ ਸ਼ਿਸ਼ ਹਨ। ਇਸ ਟਕਸਾਲ ਵਿਚ ਗਾਇਨ ਅਤੇ ਵਾਦਨ ਦੋਹਾਂ ਦੀ ਤਾਲੀਮ ਦਿੱਤੀ ਜਾਂਦੀ ਹੈ। ਇਥੋਂ ਸਿੱਖਿਆ ਪ੍ਰਾਪਤ ਵਿਦਿਆਰਥੀਆਂ ਨੇ ਦੇਸ਼-ਵਿਦੇਸ਼ ਵਿਚ ਕੀਰਤਨ ਦੇ ਪ੍ਰਚਾਰ ਵਿਚ ਵਿਸ਼ੇਸ਼ ਤੌਰ 'ਤੇ ਯੋਗਦਾਨ ਪਾਇਆ। ਇਸ ਟਕਸਾਲ ਨਾਲ ਸੰਬੰਧਤ ਪ੍ਰਸਿੱਧ ਗੁਰਮਤਿ ਸੰਗੀਤ ਵਿਦਵਾਨ ਪ੍ਰੋ. ਤਾਰਾ ਸਿੰਘ ਤੋਂ ਇਲਾਵਾ ਉਸਤਾਦ ਜਸਵੰਤ ਸਿੰਘ ਭਵਰਾ, ਭਾਈ ਬਲਦੇਵ ਸਿੰਘ, ਸਾਗਰ ਮਸਤਾਨ ਜੀ (ਗਮਦੂਰ ਸਿੰਘ ਸ਼ਰਦੂਲ ਸਿਕੰਦਰ ਦੇ ਪਿਤਾ) ਆਦਿ ਨੇ ਇਸ ਟਕਸਾਲ ਤੋਂ ਸ਼ਾਸਤਰੀ ਸੰਗੀਤ ਅਤੇ ਗੁਰਮਤਿ ਸੰਗੀਤ ਦੀ ਸਿੱਖਿਆ ਪ੍ਰਾਪਤ ਕੀਤੀ। ਇਨ੍ਹਾਂ ਉਸਤਾਦ ਲੋਗਾਂ ਤੋਂ ਕਈ ਵਿਦਿਆਰਥੀਆਂ ਨੇ ਸੰਗੀਤ ਦੀ ਸਿੱਖਿਆ ਪ੍ਰਦਾਨ ਕੀਤੀ ਜੋ ਵਰਤਮਾਨ ਸਮੇਂ ਗੁਰਮਤਿ ਸੰਗੀਤ ਦੇ ਪ੍ਰਚਾਰ ਅਤੇ ਪ੍ਰਸਾਰ ਵਿਚ ਵਿਸ਼ੇਸ਼ ਯੋਗਦਾਨ ਪਾ ਰਹੇ ਹਨ।

**18. ਤਰਨਤਾਰਨ ਟਕਸਾਲ** : ਸੰਤ ਈਸ਼ਰ ਸਿੰਘ ਦੀ ਸਰਪ੍ਰਸਤੀ ਹੇਠ ਸੰਨ 1904 ਈ. ਵਿਚ ਤਰਨਤਾਰਨ ਦੇ ਇਤਿਹਾਸਕ ਗੁਰਦੁਆਰੇ ਵਿਖੇ ਇਸ

ਟਕਸਾਲ ਦੀ ਸਥਾਪਨਾ ਕੀਤੀ ਗਈ। ਇਸ ਦੇ ਅੰਤਰਗਤ ਪ੍ਰਸਿੱਧ ਸੰਗੀਤਕਾਰ ਮਾਸਟਰ ਨੱਥੂ ਰਾਮ ਲਗਭਗ 30 ਸਾਲ ਨਿਰੰਤਰ ਸੰਗੀਤ ਦੀ ਸੇਵਾ ਨਿਭਾਉਂਦੇ ਰਹੇ। ਭਾਈ ਸੰਤੂ ਜੀ ਜੋ ਕਿ ਪ੍ਰਸਿੱਧ ਤਬਲਾ ਵਾਦਕ ਤੇ ਪਖਾਵਜੀ ਸਨ ਨੇ ਇਥੋਂ ਹੀ ਗੁਰਮਤਿ ਸੰਗੀਤ ਦੀ ਸਿੱਖਿਆ ਪ੍ਰਾਪਤ ਕੀਤੀ। ਬਾਅਦ ਵਿਚ ਉਹਨਾਂ ਦੇ ਪੁੱਤਰ ਭਾਈ ਬਖਸ਼ੀਸ਼ ਸਿੰਘ ਨੇ ਵੀ ਇਥੋਂ ਹੀ ਗੁਰਮਤਿ ਸੰਗੀਤ ਦੀ ਸਿੱਖਿਆ ਪ੍ਰਾਪਤ ਕੀਤੀ ਅਤੇ ਪ੍ਰਸਿੱਧੀ ਹਾਸਲ ਕੀਤੀ। ਅੱਜ ਦੇ ਸ਼੍ਰੋਮਣੀ ਰਾਗੀ ਭਾਈ ਬਲਬੀਰ ਸਿੰਘ ਜੀ ਦੇ ਪਿਤਾ ਭਾਈ ਸੰਤਾ ਸਿੰਘ ਜੀ ਨੇ ਵੀ ਇਸ ਟਕਸਾਲ ਤੋਂ ਹੀ ਸਿੱਖਿਆ ਪ੍ਰਾਪਤ ਕੀਤੀ। ਭਾਈ ਪੂਰਨ ਸਿੰਘ, ਭਾਈ ਮੁਕੰਦ ਸਿੰਘ ਇਸੇ ਹੀ ਟਕਸਾਲ ਨਾਲ ਸੰਬੰਧਤ ਰਾਗੀ ਹਨ। ਮਾਸਟਰ ਪ੍ਰੇਮ ਸਿੰਘ ਸਮੇਤ ਕਈ ਰਾਗੀਆਂ ਅਤੇ ਤਬਲਾ ਵਾਦਕਾਂ ਨੇ ਇਸ ਟਕਸਾਲ ਤੋਂ ਸਿੱਖਿਆ ਹਾਸਲ ਕਰਕੇ ਪੰਜਾਬ ਅਤੇ ਪੰਜਾਬ ਤੋਂ ਬਾਹਰ ਗੁਰਮਤਿ ਸੰਗੀਤ ਦੀ ਸੇਵਾ ਨਿਭਾਈ ਅਤੇ ਇਨ੍ਹਾਂ ਦੇ ਸ਼ਿਸ਼ਾਂ ਦੁਆਰਾ ਇਹ ਕਾਰਜ ਅਜੇ ਵੀ ਨਿਰੰਤਰ ਜਾਰੀ ਹੈ।

# ਗੁਰਮਤਿ ਸੰਗੀਤ ਵਿਚ ਰਬਾਬੀ ਕੀਰਤਨੀਆਂ ਦਾ ਸਥਾਨ ਅਤੇ ਯੋਗਦਾਨ

ਗੁਰਮਤਿ ਸੰਗੀਤ ਦੇ ਵਿਚ ਰਬਾਬੀ ਸ਼ਬਦ ਬਹੁਤ ਹੀ ਸਤਿਕਾਰਯੋਗ ਸ਼ਬਦ ਹੈ। ਇਸ ਦਾ ਸ਼ਾਬਦਿਕ ਅਰਥ ਹੈ - 'ਰਬਾਬ ਸਾਜ਼ ਵਜਾਉਣ ਵਾਲਾ'। 'ਰਬਾਬ' ਤੱਤ ਵਾਦਾਂ ਦੀ ਸ਼੍ਰੇਣੀ ਵਿਚ ਆਉਣ ਵਾਲਾ ਸਾਜ਼ ਹੈ ਭਾਵ ਇਕ ਤੰਤੀ ਸਾਜ਼ ਹੈ ਜੋ ਗਜ ਦੁਆਰਾ ਵਜਾਇਆ ਜਾਂਦਾ ਹੈ। ਰਬਾਬ ਸ਼ਬਦ ਦਾ ਪ੍ਰਯੋਗ ਗੁਰਮਤਿ ਸੰਗੀਤ ਦੇ ਅੰਤਰਗਤ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੀ ਮਿਲਦਾ ਹੈ। ਇਸ ਦਾ ਉਲੇਖ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਸਾ ਰਾਗ ਦੇ ਅੰਤਰਗਤ ਉਚਾਰੀ ਬਾਣੀ ਦੇ ਇਕ ਸ਼ਬਦ ਵਿਚ ਹੇਠ ਲਿਖਤ ਅਨੁਸਾਰ ਕੀਤਾ ਹੈ :

ਰਬਾਬੁ ਪਖਾਵਜ ਤਾਲ ਘੁੰਘਰੂ ਅਨਹਦ ਸਬਦੁ ਵਜਾਵੈ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੮੧)

ਰਬਾਬ ਇਕ ਪੁਰਾਣਾ ਸਾਜ਼ ਹੈ। ਇਹ ਸਾਜ਼ ਵਧੇਰੇ ਕਰਕੇ ਮੱਧ ਏਸ਼ੀਆ ਦੇ ਇਲਾਕਿਆਂ 'ਚ ਪ੍ਰਸਿੱਧ ਰਿਹਾ ਹੈ। ਇਸ ਸਾਜ਼ ਦਾ ਪ੍ਰਯੋਗ ਗੁਰਮਤਿ ਸੰਗੀਤ ਪਰੰਪਰਾ ਦੇ ਅੰਤਰਗਤ ਸ਼ਬਦ ਗਾਇਨ ਹਿਤ ਕੀਤਾ ਜਾਂਦਾ ਹੈ। ਪਰ ਅਰਬ, ਇਰਾਨ, ਇਰਾਕ ਅਤੇ ਅਫ਼ਗਾਨਿਸਤਾਨ ਦੇ ਇਲਾਕਿਆਂ 'ਚ ਇਸ ਸਾਜ਼ ਦੀ ਵਰਤੋਂ ਲੋਕ ਸਾਜ਼ ਦੇ ਰੂਪ 'ਚ ਕੀਤੀ ਜਾਂਦੀ ਹੈ। ਰਬਾਬ ਗੁਰਮਤਿ ਪਰੰਪਰਾ ਦਾ ਇਕ ਸਰਵ ਸ੍ਰੇਸ਼ਟ ਵਾਦ ਹੈ। ਗੁਰੂ ਨਾਨਕ ਦੇਵ ਜੀ ਨੇ ਇਸੇ ਸਾਜ਼ (ਰਬਾਬ) ਨੂੰ ਪਸੰਦ ਕੀਤਾ ਅਤੇ ਭਾਈ ਮਰਦਾਨਾ ਜੀ ਨੂੰ ਪ੍ਰਥਮ ਰਬਾਬੀ ਦੇ ਰੂਪ 'ਚ ਅਪਣਾਇਆ। ਗੁਰਮਤਿ ਸੰਗੀਤ ਵਿਚ ਭਾਈ ਮਰਦਾਨਾ ਰਬਾਬੀ ਸੰਗੀਤਕਾਰ ਵਜੋਂ ਆਪਣਾ ਵਿਸ਼ੇਸ਼ ਸਥਾਨ ਰੱਖਦੇ ਹਨ। ਗੁਰੂ ਨਾਨਕ ਦੇਵ ਜੀ ਦੀ ਸੰਗਤ 'ਚ ਆਉਣ ਤੋਂ ਪਹਿਲਾਂ ਭਾਈ ਮਰਦਾਨਾ ਮੁਸਲਮਾਨ ਗਾਇਕ ਦੇ ਰੂਪ ਵਿਚ 'ਮਰਾਸੀ' ਕਹਾਉਂਦੇ ਸਨ। ਪਰੰਤੂ ਗੁਰੂ ਨਾਨਕ ਦੇਵ ਜੀ ਦੀ ਸੰਗਤ ਵਿਚ ਆਉਣ ਤੋਂ ਬਾਅਦ ਗੁਰੂ ਨਾਨਕ ਦੇਵ ਜੀ ਨੇ ਉਨ੍ਹਾਂ ਨੂੰ 'ਰਬਾਬੀ' ਨਾਮ ਦਿੱਤਾ, ਕਿਉਂਕਿ ਉਹ ਰਬਾਬ ਵਜਾਉਣ ਵਿਚ ਨਿਪੁੰਨ ਸਨ। ਇਸ ਲਈ ਭਾਈ ਮਰਦਾਨਾ

ਜੀ ਨੂੰ ਪ੍ਰਥਮ ਰਬਾਬੀ ਦੇ ਰੂਪ 'ਚ ਮਾਨਤਾ ਦਿੱਤੀ ਜਾਂਦੀ ਹੈ ਅਤੇ ਉਨ੍ਹਾਂ ਤੋਂ ਹੀ ਗੁਰਮਤਿ ਸੰਗੀਤ ਪਰੰਪਰਾ ਦੇ ਅੰਤਰਗਤ 'ਰਬਾਬੀ ਕੀਰਤਨਕਾਰਾਂ' ਦੀ ਪ੍ਰਥਾ ਦਾ ਆਰੰਭ ਹੋਇਆ। ਬਾਕੀ ਗੁਰੂ ਸਾਹਿਬਾਨ ਦੇ ਸਮੇਂ ਕੀਰਤਨ ਪ੍ਰਥਾ ਨੂੰ ਪ੍ਰਫੁਲਿਤ ਕਰਨ ਵਿਚ ਇਨ੍ਹਾਂ ਰਬਾਬੀ ਕੀਰਤਨਕਾਰਾਂ ਦਾ ਵਿਸ਼ੇਸ਼ ਯੋਗਦਾਨ ਰਿਹਾ।

ਗੁਰੂ ਨਾਨਕ ਦੇਵ ਜੀ ਨੇ ਧਰਤ ਲੋਕਾਈ ਨੂੰ ਸੋਧਨ ਲਈ, ਉਨ੍ਹਾਂ ਨੂੰ ਪ੍ਰਭੂ ਪ੍ਰਮਾਤਮਾ ਦੇ ਨਾਮ ਨਾਲ ਜੋੜਨ ਲਈ ਸ਼ਬਦ ਦਾ ਸਹਾਰਾ ਲਿਆ ਅਤੇ ਰਬਾਬ ਨੂੰ ਵਸੀਲਾ ਬਣਾਇਆ। ਗੁਰੂ ਨਾਨਕ ਦੇਵ ਜੀ ਇਲਾਹੀ ਬਾਣੀ ਦਾ ਕੀਰਤਨ ਕਰਦੇ ਸਨ ਅਤੇ ਭਾਈ ਮਰਦਾਨਾ ਜੀ ਰਬਾਬ ਦੀ ਸੰਗਤ ਨਾਲ ਅਨੂਠਾ ਵਾਤਾਵਰਣ ਪੈਦਾ ਕਰ ਦਿੰਦੇ ਸਨ। ਇਸ ਦਾ ਵਰਣਨ ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚ ਵੀ ਮਿਲਦਾ ਹੈ :

ਫਿਰ ਬਾਬਾ ਗਿਆ ਬਗਦਾਦਿ ਨੋ ਬਾਹਰਿ ਜਾਇ ਕੀਆ ਅਸਥਾਨਾ।

ਇਕੁ ਬਾਬਾ ਅਕਾਲ ਰੂਪੁ ਦੂਜਾ ਰਬਾਬੀ ਮਰਦਾਨਾ।

(ਵਾਰਾਂ ਭਾਈ ਗੁਰਦਾਸ, ਵਾਰ ੧, ਪਉੜੀ ੩੫)

ਗੁਰਮਤਿ ਸੰਗੀਤ ਵਿਚ ਸਭ ਤੋਂ ਪਹਿਲਾ ਰਬਾਬੀ ਹੋਣ ਦਾ ਮਾਣ ਪ੍ਰਾਪਤ ਭਾਈ ਮਰਦਾਨਾ ਜੀ ਚੰਗੇ ਰਬਾਬੀ ਹੀ ਨਹੀਂ ਸਗੋਂ ਚੰਗੇ ਸੁਲਝੇ ਹੋਏ ਵਿਅਕਤੀ ਵੀ ਸਨ। ਇਨ੍ਹਾਂ ਨੂੰ ਰਾਗ ਦੀ ਚੰਗੀ ਸੂਝ ਬੂਝ ਸੀ। ਭਾਈ ਮਰਦਾਨਾ ਦੇ ਰਬਾਬ ਵਜਾਉਣ ਵਿਚ ਪ੍ਰਵੀਨ ਹੋਣ ਦਾ ਇਕ ਹੋਰ ਹਵਾਲਾ ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚੋਂ ਮਿਲਦਾ ਹੈ, ਜੋ ਹੇਠ ਲਿਖੇ ਅਨੁਸਾਰ ਹੈ :

ਭਲਾ ਰਬਾਬ ਵਜਾਇਦਾ ਰਾਜਲਸ ਮਰਦਾਨਾ ਮਿਰਾਸੀ

ਗੁਰਮਤਿ ਸੰਗੀਤ ਵਿਚ ਜਿੱਥੇ ਅਸੀਂ ਗੁਰੂ ਨਾਨਕ ਦੇਵ ਜੀ ਨੂੰ ਪਿਆਰ ਸਤਿਕਾਰ ਨਾਲ ਯਾਦ ਕਰਦੇ ਹਾਂ ਉੱਥੇ ਭਾਈ ਮਰਦਾਨਾ ਜੀ ਦਾ ਨਾਮ ਜ਼ੁਬਾਨ ਤੇ ਸੁਭਾਵਿਕ ਹੀ ਆ ਜਾਂਦਾ ਹੈ। ਸੁਣਨ ਵਿਚ ਆਉਂਦਾ ਹੈ ਕਿ ਗੁਰੂ ਨਾਨਕ ਦੇਵ ਜੀ ਦੀ ਆਵਾਜ਼ ਬਹੁਤ ਸੋਜ਼ ਭਰਪੂਰ ਅਤੇ ਰਸੀਲੀ ਸੀ। ਗੁਰੂ ਨਾਨਕ ਦੇਵ ਜੀ ਜਦੋਂ ਕਿਤੇ ਕੀਰਤਨ ਕਰਦੇ ਤਾਂ ਭਾਈ ਮਰਦਾਨਾ ਜੀ ਸੰਗਤ ਹਿਤ ਰਬਾਬ ਦੀਆਂ ਤਰਬਾਂ ਛੇੜ ਇਕ ਇਲਾਹੀ ਮਾਹੌਲ ਸਿਰਜ ਦਿੰਦੇ। ਰਬਾਬ ਵਾਦਨ ਵਿਚ ਖਾਸ ਮੁਹਾਰਤ ਹੋਣ ਕਰਕੇ ਗੁਰੂ ਨਾਨਕ ਦੇਵ ਜੀ ਨੇ ਮਰਦਾਨਾ ਜੀ ਨੂੰ 'ਭਾਈ' ਦੀ ਪਦਵੀ ਨਾਲ ਨਿਵਾਜਿਆ। ਉਸ ਸਮੇਂ ਤੋਂ ਮਰਦਾਨਾ ਜੀ 'ਭਾਈ ਮਰਦਾਨਾ' ਕਰਕੇ ਜਾਣੇ ਜਾਣ ਲੱਗ ਪਏ। ਭਾਈ ਮਰਦਾਨਾ ਜੀ ਹਮੇਸ਼ਾਂ ਗੁਰੂ ਨਾਨਕ ਦੇਵ ਜੀ ਦੇ ਨਾਲ ਹੀ ਰਹੇ। ਇਹੀ ਕਾਰਨ ਹੈ ਕਿ ਬਾਅਦ ਵਿਚ ਭਾਈ ਮਰਦਾਨਾ ਜੀ ਦੇ ਵੰਸ਼ ਵਿਚ ਰਬਾਬ

ਵਜਾਉਣ ਵਾਲਿਆਂ ਨੂੰ 'ਰਬਾਬੀ' ਜਾਂ 'ਮਰਦਾਨੇ ਕੇ' ਕਿਹਾ ਜਾਣ ਲੱਗਾ ਅਤੇ ਰਬਾਬੀ ਸੰਗੀਤਕਾਰਾਂ ਨੂੰ 'ਭਾਈ' ਸ਼ਬਦ ਨਾਲ ਸੰਬੋਧਨ ਕਰਕੇ ਸਤਿਕਾਰਿਆ ਜਾਣ ਲੱਗ ਪਿਆ। ਭਾਈ ਮਰਦਾਨਾ ਜੀ ਦੇ ਨਾਮ ਹੇਠ ਦੋ ਸਲੋਕ 'ਬਿਹਾਗੜੇ ਦੀ ਵਾਰ' ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਵਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤੇ ਗਏ। ਇਸ ਤਰ੍ਹਾਂ ਭਾਈ ਮਰਦਾਨਾ ਜੀ ਤੋਂ 'ਰਬਾਬੀ ਘਰਾਣੇ' ਦਾ ਆਰੰਭ ਹੋਇਆ। ਭਾਈ ਮਰਦਾਨਾ ਜੀ ਨੂੰ ਰਬਾਬੀ ਸੰਗੀਤਕ ਪਰੰਪਰਾ ਵਿਚ ਆਦਿ ਸੰਗੀਤਾਚਾਰੀਆ ਵਜੋਂ ਹਮੇਸ਼ਾਂ ਜਾਣਿਆ ਅਤੇ ਸਤਿਕਾਰਿਆ ਜਾਂਦਾ ਰਹੇਗਾ।

ਗੁਰਮਤਿ ਸੰਗੀਤ ਦੇ ਖੇਤਰ ਵਿਚ ਰਬਾਬੀ ਸੰਗੀਤਕਾਰਾਂ ਦਾ ਸ਼ੁਰੂ ਤੋਂ ਹੀ ਵਿਸ਼ੇਸ਼ ਸਥਾਨ ਰਿਹਾ ਹੈ। ਭਾਈ ਫਿਰੰਦਾ ਜੀ (ਭਾਈ ਮਰਦਾਨਾ ਦੇ ਉਸਤਾਦ) ਦਾ ਨਾਮ ਪੁਰਾਤਨ ਤੰਤਰਕਾਰਾਂ ਵਿਚੋਂ ਵਿਸ਼ੇਸ਼ ਹੈ। ਕਿਹਾ ਜਾਂਦਾ ਹੈ ਕਿ ਰਾਗ ਵਿਦਿਆ ਦੀ ਸਿੱਖਿਆ ਤੋਂ ਇਲਾਵਾ ਜਿਸ ਰਬਾਬ 'ਤੇ ਭਾਈ ਮਰਦਾਨਾ ਜੀ ਗੁਰੂ ਨਾਨਕ ਦੇਵ ਜੀ ਨਾਲ ਸੰਗਤ ਕਰਦੇ ਸੀ, ਉਹ ਰਬਾਬ ਭਾਈ ਫਿਰੰਦਾ ਜੀ ਦੁਆਰਾ ਵਿਸ਼ੇਸ਼ ਰੂਪ 'ਚ ਬਣਾਈ ਗਈ ਸੀ।

ਭਾਈ ਮਰਦਾਨਾ ਜੀ ਤੋਂ ਬਾਅਦ ਉਨ੍ਹਾਂ ਦੇ ਪੁੱਤਰ ਭਾਈ ਸ਼ਹਿਜ਼ਾਦ ਗੁਰੂ ਨਾਨਕ ਦੇਵ ਜੀ ਦੇ ਦਰਬਾਰ ਦੇ ਕੀਰਤਨੀਏ ਬਣੇ। ਉਹ ਇਸ ਗੁਰੂ ਦਰਬਾਰ ਵਿਚ ਸਵੇਰੇ ਅਤੇ ਸ਼ਾਮ ਕੀਰਤਨ ਕਰਿਆ ਕਰਦੇ ਸਨ। ਭਾਈ ਸ਼ਹਿਜਾਦ ਜੀ ਗੁਰੂ ਅੰਗਦ ਦੇਵ ਜੀ ਦੇ ਦਰਬਾਰ ਵਿਚ ਵੀ ਕੀਰਤਨਕਾਰ ਦੇ ਰੂਪ ਵਿਚ ਨਿਯੁਕਤ ਰਹੇ। ਇਨ੍ਹਾਂ ਦੀ ਆਵਾਜ਼ ਵਿਚ ਪੁਕਾਰ ਅਤੇ ਬਿਹਬੁਲਤਾ ਸੀ, ਇਹ ਵੀ ਉਚ ਕੋਟੀ ਦੇ ਕੀਰਤਨਕਾਰ ਸਨ। ਗੁਰਬਾਣੀ ਦਾ ਰਸਭਿੰਨਾ ਕੀਰਤਨ ਕਰਦੇ ਸਮੇਂ ਆਪ ਸੰਗਤ ਨੂੰ ਅਦੁੱਤੀ ਰੰਗ ਵਿਚ ਰੰਗ ਦਿੰਦੇ ਸਨ।

ਇਸ ਰਬਾਬੀ ਸੰਗੀਤਕ ਪਰੰਪਰਾ ਵਿਚ ਭਾਈ ਸੱਤਾ ਜੀ ਅਤੇ ਭਾਈ ਬਲਵੰਡ ਜੀ ਦਾ ਨਾਮ ਵਿਸ਼ੇਸ਼ ਰੂਪ ਵਿਚ ਲਿਆ ਜਾਂਦਾ ਹੈ। ਇਨ੍ਹਾਂ ਦਾ ਗੁਰਮਤਿ ਸੰਗੀਤ ਪਰੰਪਰਾ ਵਿਚ ਵਿਸ਼ੇਸ਼ ਯੋਗਦਾਨ ਹੈ। ਇਹ ਦੋਨੋਂ ਗੁਰੂ ਅਰਜਨ ਦੇਵ ਜੀ ਦੇ ਦਰਬਾਰ ਦੇ ਕੀਰਤਨੀਏ ਸਨ। ਇਹ ਦੋਨੋਂ ਭਾਈ ਮਰਦਾਨਾ ਜੀ ਦੀ ਬੰਸਾਵਲੀ ਵਿਚੋਂ ਸਨ। ਕੁਝ ਵਿਦਵਾਨਾਂ ਦਾ ਮਤ ਹੈ ਕਿ ਭਾਈ ਸੱਤਾ ਜੀ ਅਤੇ ਭਾਈ ਬਲਵੰਡ ਜੀ ਨੇ ਗੁਰੂ ਅੰਗਦ ਦੇਵ ਜੀ ਤੋਂ ਲੈ ਕੇ ਗੁਰੂ ਅਰਜਨ ਦੇਵ ਦੀ ਤੱਕ ਗੁਰੂ ਘਰ ਦੀ ਰਬਾਬੀ ਕੀਰਤਨਕਾਰਾਂ ਵਜੋਂ ਸੇਵਾ ਨਿਭਾਈ। ਇਨ੍ਹਾਂ ਦਾ ਸਮਾਂ ਲਗਭਗ 1538 ਈ. ਤੋਂ ਲੈ ਕੇ 1606 ਈ. ਤੱਕ ਮੰਨਿਆ ਜਾਂਦਾ ਹੈ। ਇਹ ਦੋਨੋਂ ਸੰਗੀਤ ਕਲਾ ਵਿਚ ਬਹੁਤ ਨਿਪੁੰਨ ਸਨ। ਜਦ ਵੀ ਇਹ ਰਬਾਬੀ ਕੀਰਤਨ ਕਰਦੇ ਤਾਂ ਅਜਿਹਾ ਮਾਹੌਲ ਸਿਰਜਦੇ ਕਿ ਅਜਿਹਾ ਪ੍ਰਤੀਤ ਹੁੰਦਾ ਕਿ ਆਤਮਾ ਅਤੇ

ਪ੍ਰਮਾਤਮਾ ਦਾ ਮੇਲ ਹੋ ਗਿਆ ਹੋਵੇ। ਇਹ ਰਬਾਬੀ ਗੁਰਬਾਣੀ ਦੇ ਕੀਰਤਨ ਦੁਆਰਾ ਗੁਰੂ ਘਰ ਵਿਚ ਜੁੜ ਬੈਠੀ ਸੰਗਤ ਨੂੰ ਮੰਤਰ ਮੁਗਧ ਕਰ ਦਿੰਦੇ ਸਨ। ਕਿਹਾ ਜਾਂਦਾ ਹੈ ਕਿ ਇਹ ਦੋਨੋਂ ਰਬਾਬੀ ਗੁਰੂ ਦਰਬਾਰ ਵਿਚ ਸਵੇਰੇ ਸ਼ਾਮ ਚੌਕੀ ਰੂਪ 'ਚ ਕੀਰਤਨ ਕਰਿਆ ਕਰਦੇ ਸਨ।

ਗੁਰੂ ਅੰਗਦ ਦੇਵ ਜੀ ਦੇ ਦਰਬਾਰ ਵਿਚ ਵੀ ਕੀਰਤਨ ਨੂੰ ਵਿਸ਼ੇਸ਼ ਮਹੱਤਵ ਦਿੱਤਾ ਜਾਂਦਾ ਸੀ। ਗੁਰੂ ਨਾਨਕ ਦੇਵ ਜੀ ਨੇ ਕੀਰਤਨ ਦਾ ਕੇਂਦਰ ਸਥਾਨ 'ਕਰਤਾਰਪੁਰ' (ਪਾਕਿਸਤਾਨ) ਬਣਾਇਆ ਸੀ, ਪਰੰਤੂ ਗੁਰੂ ਅੰਗਦ ਦੇਵ ਜੀ ਦੇ ਕਰਤਾਰਪੁਰ (ਪਾਕਿਸਤਾਨ) ਤੋਂ 'ਖਡੂਰ' ਆ ਜਾਣ ਨਾਲ 'ਖਡੂਰ' ਵਿਖੇ ਕੀਰਤਨ ਦੀ ਮਰਿਆਦਾ ਨੂੰ ਕਾਇਮ ਕੀਤਾ ਗਿਆ। ਗੁਰੂ ਘਰ ਦੇ ਰਬਾਬੀ ਭਾਈ ਮਰਦਾਨਾ ਜੀ ਦੇ ਪੋਤਰੇ ਭਾਈ ਸਾਦੂ ਜੀ ਅਤੇ ਭਾਈ ਬਾਦੂ ਜੀ ਅਤੇ ਇਨ੍ਹਾਂ ਤੋਂ ਇਲਾਵਾ ਭਾਈ ਰਜ਼ਾਦਾ ਜੀ ਦਾ ਨਾਮ ਵੀ ਗੁਰੂ ਅੰਗਦ ਦੇਵ ਜੀ ਦੇ ਦਰਬਾਰ 'ਚ ਕੀਰਤਨ ਕਰਨ ਵਾਲੇ ਰਬਾਬੀ ਕੀਰਤਨੀਆਂ ਵਿਚ ਆਉਂਦਾ ਹੈ। ਕਿਹਾ ਜਾਂਦਾ ਹੈ ਕਿ ਭਾਈ ਸੱਤਾ ਅਤੇ ਭਾਈ ਬਲਵੰਡ ਜੀ ਗੁਰੂ ਅੰਗਦ ਦੇਵ ਜੀ ਦੇ ਦਰਬਾਰ 'ਚ ਖਡੂਰ ਸਾਹਿਬ ਵਿਖੇ ਸਵੇਰੇ ਸ਼ਾਮ ਕੀਰਤਨ ਦੀ ਹਾਜ਼ਰੀ ਭਰਦੇ ਰਹੇ ਹਨ। ਇਸੇ ਕਰਕੇ ਹੀ ਉਨ੍ਹਾਂ ਦੀ ਔਲਾਦ ਨੂੰ 'ਖਡੂਰੀਏ ਰਬਾਬੀ' ਕਹਿ ਕੇ ਵੀ ਸੰਬੋਧਿਤ ਕੀਤਾ ਜਾਂਦਾ ਹੈ। ਇਹ ਸਾਰੇ ਹੀ ਆਪਣੀ ਸੁਰੀਲੀ ਅਤੇ ਰਸੀਲੀ ਆਵਾਜ਼ ਸਦਕਾ ਪ੍ਰਾਣੀ ਮਾਤਰ ਜੀਵ ਨੂੰ ਕੀਲ ਕੇ ਆਤਮਾ ਪ੍ਰਮਾਤਮਾ ਦੀ ਸਾਂਝ ਬਣਾਉਂਦੇ ਸਨ।

ਗੂਰੂ ਅਮਰਦਾਸ ਜੀ (ਤੀਜੀ ਪਾਤਸ਼ਾਹੀ) ਦੇ ਸਮੇਂ 'ਗੋਇੰਦਵਾਲ' ਕੀਰਤਨ ਦਾ ਬੜਾ ਮਹੱਤਵਪੂਰਨ ਕੇਂਦਰ ਬਣਿਆ। ਇਸੀ ਕਰਕੇ ਗੋਇੰਦਵਾਲ ਸ਼ਹਿਰ ਨੂੰ ਗੋਇੰਦਵਾਲ ਸਾਹਿਬ ਕਰਕੇ ਸੰਬੋਧਿਤ ਕੀਤਾ ਜਾਂਦਾ ਹੈ। ਗੁਰੂ ਅਮਰਦਾਸ ਜੀ ਆਪ ਮਹਾਨ ਸੰਗੀਤਕਾਰ ਸਨ। ਗੁਰੂ ਅਮਰਦਾਸ ਜੀ ਨੇ ਕੀਰਤਨ ਦੀ ਸੰਗਤ ਲਈ 'ਸਾਰੰਦਾ' ਨਾਮ ਦਾ ਤੰਤੀ ਸਾਜ਼ ਇਜ਼ਾਦ ਕੀਤਾ। ਇਸ ਸਾਜ਼ ਨੂੰ ਆਪ ਭਲੀਭਾਂਤ ਵਜਾ ਲੈਂਦੇ ਸਨ। ਆਪ ਦੇ ਦਰਬਾਰ ਵਿਚ ਕੀਰਤਨ ਦੀ ਚੌਕੀ ਸਮੇਂ ਸਾਰੰਦਾ ਸਾਜ਼ ਨੂੰ ਰਬਾਬੀ ਕੀਰਤਨੀਏ ਹੀ ਵਜਾਉਂਦੇ ਸਨ। ਗੁਰੂ ਅਮਰਦਾਸ ਜੀ ਦੇ ਦਰਬਾਰ ਵਿਚ ਭਾਈ ਸਾਦੂ, ਭਾਈ ਬਾਦੂ, ਭਾਈ ਬੂਲਾ ਅਤੇ ਭਾਈ ਪਾਂਧਾ ਨਾਮਕ ਰਬਾਬੀ ਕੀਰਤਨ ਕਰਿਆ ਕਰਦੇ ਸਨ। ਭਾਈ ਪਾਂਧਾ ਅਤੇ ਭਾਈ ਬੂਲਾ ਜੀ ਦੇ ਕੀਰਤਨ ਕਰਨ ਦੀ ਪੁਸ਼ਟੀ ਭਾਈ ਗੁਰਦਾਸ ਜੀ ਆਪਣੀਆਂ ਵਾਰਾਂ ਵਿਚੋਂ ਇਕ ਵਾਰ ਦੀ ਇਕ ਤੁਕ ਵਿਚ ਇਸ ਪ੍ਰਕਾਰ ਕਰਦੇ ਸਨ :

ਪਾਂਧਾ ਬੂਲਾ ਜਾਣੀਐ ਗੁਰਬਾਣੀ ਗਾਇਣੁ ਲੇਖਾਰੀ।

(ਵਾਰਾਂ ਭਾਈ ਗੁਰਦਾਸ, ਵਾਰ ੧੧, ਪਉੜੀ ੧੬)

ਇਸ ਤਰ੍ਹਾਂ ਗੁਰੂ ਅਮਰਦਾਸ ਜੀ ਦੇ ਸਮੇਂ ਗੁਰਬਾਣੀ ਕੀਰਤਨ 'ਹਬਾਬ' ਤੋਂ ਇਲਾਵਾ 'ਸਰੰਦੇ' ਨਾਲ ਵੀ ਹੋਣ ਲੱਗ ਪਿਆ ਸੀ। ਸਰੰਦਾ ਸਾਜ਼ ਆਪ ਜੀ ਦਾ ਹਰਮਨ ਪਿਆਰਾ ਸਾਜ਼ ਸੀ ਅਤੇ ਇਸ ਦਾ ਪ੍ਰਯੋਗ ਗੁਰਬਾਣੀ ਦੇ ਕੀਰਤਨ ਸਮੇਂ ਜ਼ਰੂਰ ਕੀਤਾ ਜਾਂਦਾ ਸੀ। ਗੁਰੂ ਅਮਰਦਾਸ ਜੀ ਨੇ ਗੁਰੂ ਰਾਮਦਾਸ ਜੀ ਨੂੰ ਗੁਰਗੱਦੀ ਬਖਸ਼ਸ਼ ਕੀਤੀ ਅਤੇ ਗੁਰੂ ਰਾਮਦਾਸ ਜੀ ਨੇ 'ਅੰਮ੍ਰਿਤਸਰ' ਨੂੰ ਕੀਰਤਨ ਅਤੇ ਧਰਮ ਪ੍ਰਚਾਰ ਦਾ ਮੁੱਖ ਕੇਂਦਰ ਬਣਾਇਆ। ਗੁਰੂ ਰਾਮਦਾਸ ਜੀ ਆਪ ਖੁਦ ਵੀ ਬਹੁਤ ਮਹਾਨ ਕੀਰਤਨੀਏ ਸਨ। ਆਪ ਦੇ ਦਰਬਾਰ ਵਿਚ ਭਾਈ ਸੱਤਾ ਅਤੇ ਬਲਵੰਡ ਜੀ ਮੁੱਖ ਰਬਾਬੀ ਕੀਰਤਨੀਆਂ ਦੇ ਰੂਪ ਵਿਚ ਸੇਵਾ ਨਿਭਾਉਂਦੇ ਸਨ। ਆਪ ਜੀ ਦੇ ਦਰਬਾਰ ਵਿਚ ਅੰਮ੍ਰਿਤ ਵੇਲੇ 'ਆਸਾ ਦੀ ਵਾਰ' ਦਾ ਕੀਰਤਨ ਭਾਈ ਸੱਤਾ ਅਤੇ ਭਾਈ ਬਲਵੰਡ ਕਰਦੇ ਸਨ। ਇਨ੍ਹਾਂ ਦੋਹਾਂ ਰਬਾਬੀਆਂ ਤੋਂ ਇਲਾਵਾ ਆਪ ਜੀ ਦੇ ਦਰਬਾਰ ਵਿਚ ਭਾਈ ਮਰਦਾਨਾ ਜੀ ਦੇ ਵੰਸ਼ ਦੇ ਕਈ ਰਬਾਬੀ ਕੀਰਤਨੀਏ ਗੁਰਬਾਣੀ ਦਾ ਹਰਿਜਸ ਗਾਇਨ ਕਰਿਆ ਕਰਦੇ ਸਨ। ਗੁਰੂ ਰਾਮਦਾਸ ਜੀ ਕੇਵਲ ਕੀਰਤਨ ਸੁਣਦੇ ਹੀ ਨਹੀਂ ਸਨ ਸਗੋਂ ਖੁਦ ਵੀ ਕੀਰਤਨ ਕਰਿਆ ਕਰਦੇ ਸਨ।

ਗੁਰੂ ਰਾਮਦਾਸ ਜੀ (ਚੌਥੀ ਪਾਤਸ਼ਾਹੀ) ਤੋਂ ਬਾਅਦ ਪੰਜਵੀਂ ਪਾਤਸ਼ਾਹੀ ਗੁਰੂ ਅਰਜਨ ਦੇਵ ਜੀ, ਗੁਰੂ ਨਾਨਕ ਦੇਵ ਜੀ ਦੀ ਗੱਦੀ 'ਤੇ ਬਿਰਾਜਮਾਨ ਹੋਏ। ਆਪ ਨੇ ਵੀ ਬਾਕੀ ਗੁਰੂ ਸਾਹਿਬਾਨ ਵਾਂਗ ਕੀਰਤਨ ਨੂੰ ਬੜਾ ਉੱਚਾ ਸਥਾਨ ਦਿੱਤਾ ਅਤੇ ਗੁਰਬਾਣੀ ਦਾ ਕੀਰਤਨ ਦੇ ਰੂਪ 'ਚ ਖ਼ੂਬ ਪ੍ਰਚਾਰ ਕੀਤਾ। ਆਪ ਜੀ ਦੇ ਸਮੇਂ ਹੀ ਕੀਰਤਨ ਚੌਕੀ ਪ੍ਰਥਾ ਦਾ ਆਰੰਭ ਹੋਇਆ। ਆਪ ਨੇ ਵੱਖ-ਵੱਖ ਗੁਰੂ ਸਾਹਿਬਾਨ ਅਤੇ ਭਗਤਾਂ ਦੁਆਰਾ ਉਚਾਰੀ ਬਾਣੀ ਨੂੰ ਇਕ ਜਗ੍ਹਾ ਇਕੱਤਰ ਕਰਨ ਤੋਂ ਇਲਾਵਾ ਖੁਦ ਵੀ ਬਹੁਤ ਸਾਰੀ ਖਾਣੀ ਦਾ ਉਚਾਰਣ ਕੀਤਾ। ਆਪ ਜੀ ਦੇ ਦਰਬਾਰ ਵਿਚ ਵੀ ਕੀਰਤਨ ਦਾ ਪ੍ਰਵਾਹ ਨਿਰੰਤਰ ਜਾਰੀ ਰਿਹਾ। ਆਪ ਜੀ ਦੇ ਸਮੇਂ ਅੰਮ੍ਰਿਤਸਰ ਦਰਬਾਰ ਸਾਹਿਬ ਵਿਖੇ ਰਬਾਬੀ ਕੀਰਤਨੀਆਂ ਦੁਆਰਾ ਕੀਰਤਨ ਦੀ ਸੰਗਤ ਲਈ 'ਰਬਾਬ' ਅਤੇ 'ਮ੍ਰਿਦੰਗ' ਸਾਜ਼ਾਂ ਦੇ ਪ੍ਰਯੋਗ ਦਾ ਉਲੇਖ ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚੋਂ ਮਿਲਦਾ ਹੈ :

ਗੁਰਬਾਨੀ ਲਿਖਿ ਪੋਥੀਆਂ ਤਾਲ ਮ੍ਰਿਦੰਗ ਰਬਾਬ ਵਜਾਵੈ।

(ਵਾਰਾਂ ਭਾਈ ਗੁਰਦਾਸ, ਵਾਰ ੬, ਪਉੜੀ ੧੨)

ਆਪ ਜੀ ਦੇ ਦਰਬਾਰ ਵਿਚ ਭਾਈ ਸੱਤਾ ਅਤੇ ਭਾਈ ਬਲਵੰਡ ਜੀ ਤੋਂ ਇਲਾਵਾ ਭਾਈ ਝਾਂਡੂ, ਭਾਈ ਮੁਕੰਦ ਅਤੇ ਭਾਈ ਕਿਦਾਰਾ ਰਬਾਬੀ ਕੀਰਤਨੀਆਂ ਦੇ ਰੂਪ ਵਿਚ ਹਾਜ਼ਰੀ ਭਰਦੇ ਸਨ। ਆਪ ਜੀ ਦੇ ਦਰਬਾਰ ਦੇ ਹਜ਼ੂਰੀ ਕੀਰਤਨੀਏ

ਭਾਈ ਸੱਤਾ ਅਤੇ ਭਾਈ ਬਲਵੰਡ ਜੀ ਨੇ ਇਕ ਵਾਰ ਦੀ ਰਚਨਾ ਰਾਮਕਲੀ ਰਾਗ ਦੇ ਅੰਤਰਗਤ ਕੀਤੀ। ਜਿਸ ਨੂੰ ਗੁਰੂ ਅਰਜਨ ਦੇਵ ਜੀ ਨੇ 'ਰਾਮਕਲੀ ਦੀ ਵਾਰ' ਦੇ ਸਿਰਲੇਖ ਅਧੀਨ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤਾ :

**ਰਾਮਕਲੀ ਦੀ ਵਾਰ**

**ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ ੴ ਸਤਿਗੁਰ ਪ੍ਰਸਾਦਿ ॥**

ਨਾਉ ਕਰਤਾ ਕਾਦਰੁ ਕਰੇ ਕਿਉ ਬੋਲੁ ਹੋਵੈ ਜੋਖੀਵਦੈ ॥
ਦੇ ਗੁਨਾ ਸਤਿ ਭੈਣ ਭਰਾਵ ਹੈ ਪਾਰੰਗਤਿ ਦਾਨੁ ਪੜੀਵਦੈ ॥
ਨਾਨਕਿ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵਦੈ ॥

..........................................

..........................................

ਦੂਣੀ ਚਉਣੀ ਕਰਾਮਾਤਿ ਸਚੇ ਕਾ ਸਚਾ ਢੋਆ ॥
ਚਾਰੇ ਜਾਗੇ ਚਹੁ ਜੁਗੀ ਪੰਚਾਇਣੁ ਆਪੇ ਹੋਆ ॥ ੮ ॥ ੧ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੬੬-੬੮)

ਗੁਰੂ ਅਰਜਨ ਦੇਵ ਜੀ ਦੇ ਦਰਬਾਰ ਦੇ ਇਹ ਰਬਾਬੀ (ਭਾਈ ਸੱਤਾ ਅਤੇ ਭਾਈ ਬਲਵੰਡ) ਰਾਗ ਵਿਦਿਆ ਵਿਚ ਨਿਪੁੰਨ ਹੋਣ ਦੇ ਨਾਲ-ਨਾਲ ਉਚ ਕੋਟੀ ਦੇ ਕਵੀ ਵੀ ਸਨ। ਪੁਰਾਤਨ ਸਾਖੀਆਂ 'ਚੋਂ ਉਲੇਖ ਮਿਲਦਾ ਹੈ ਕਿ ਆਪ ਜੀ ਦੇ ਦਰਬਾਰ ਵਿਚ ਇਨ੍ਹਾਂ ਰਬਾਬੀਆਂ ਨੂੰ ਬਹੁਤ ਮਾਣ ਸਤਿਕਾਰ ਮਿਲਿਆ ਜਿਸ ਦੇ ਫਲਸਰੂਪ ਇਹ ਹੰਕਾਰੀ ਹੋ ਗਏ। ਹੰਕਾਰ ਵਿਚ ਆਏ ਇਨ੍ਹਾਂ ਰਬਾਬੀਆਂ ਨੇ ਕਿਸੀ ਗੱਲ ਤੋਂ ਗੁਰੂ ਘਰ 'ਚ ਕੀਰਤਨ ਕਰਨਾ ਬੰਦ ਕਰ ਦਿੱਤਾ। ਗੁਰੂ ਸਾਹਿਬ ਦੀ ਬੇਨਤੀ 'ਤੇ ਵੀ ਇਹ ਰਬਾਬੀ ਕੀਰਤਨ ਕਰਨ ਲਈ ਨਾ ਆਏ। ਅਜਿਹੇ ਸਮੇਂ ਗੁਰੂ ਅਰਜਨ ਦੇਵ ਜੀ ਨੇ ਸਮੂਹ ਸੰਗਤ ਨੂੰ ਕੀਰਤਨ ਕਰਨ ਦੀ ਪ੍ਰੇਰਣਾ ਦਿੱਤੀ ਅਤੇ ਕੀਰਤਨ ਦੀ ਪ੍ਰਥਾ ਨੂੰ ਨਿਰੰਤਰ ਜਾਰੀ ਰੱਖਿਆ। ਇੱਥੇ ਇਹ ਵਿਸ਼ੇਸ਼ ਰੂਪ 'ਚ ਵਰਣਨਯੋਗ ਹੈ ਕਿ ਇਸ ਤੋਂ ਪਹਿਲਾਂ ਬਾਕੀ ਗੁਰੂ ਸਾਹਿਬਾਨ ਦੇ ਸਮੇਂ ਪ੍ਰਮੁੱਖ ਰੂਪ ਵਿਚ ਇਹ ਰਬਾਬੀ ਹੀ ਕੀਰਤਨ ਕਰਿਆ ਕਰਦੇ ਸਨ। ਗੁਰੂ ਅਰਜਨ ਦੇਵ ਜੀ ਦੇ ਸਮੇਂ ਕੁਝ ਭੱਟ, ਜਿਨ੍ਹਾਂ ਦੁਆਰਾ ਉਚਾਰੀ ਬਾਣੀ ਨੂੰ ਗੁਰੂ ਸਾਹਿਬ ਨੇ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤਾ, ਨੇ ਗੁਰੂ ਦਰਬਾਰ ਵਿਚ ਗੁਰੂ ਅਰਜਨ ਦੇਵ ਜੀ ਦੇ ਅਸ਼ੀਰਵਾਦ ਸਦਕਾ ਕੀਰਤਨ ਕਰਨਾ ਆਰੰਭ ਕੀਤਾ। ਗੁਰੂ ਸਾਹਿਬ ਨੇ ਇਨ੍ਹਾਂ ਨੂੰ 'ਰਾਗੀ' ਦੀ ਪਦਵੀ ਨਾਲ ਨਿਵਾਜਿਆ। ਇਸੀ ਸਮੇਂ ਤੋਂ ਹੀ 'ਰਾਗੀ' ਕੀਰਤਨਕਾਰਾਂ ਦੀ ਪ੍ਰਥਾ ਦਾ ਆਰੰਭ ਹੋਇਆ।

ਗੁਰੂ ਘਰ ਦੇ ਇਹ ਰਬਾਬੀ ਕੀਰਤਨ ਕਰਨ ਵਿਚ ਬਹੁਤ ਨਿਪੁੰਨ ਸਨ। ਜਿਸ ਰਾਗ ਵਿਚ ਵੀ ਸ਼ਬਦ ਕੀਰਤਨ ਪੇਸ਼ ਕਰਨਾ ਹੁੰਦਾ ਸੀ ਉਸ ਰਾਗ ਦਾ ਸਵਰੂਪ ਰਬਾਬ 'ਤੇ ਪੇਸ਼ ਕਰਕੇ ਇਕ ਵਿਲੱਖਣ ਮਾਹੌਲ ਬਣਾ ਦਿੰਦੇ ਸਨ। ਰਬਾਬੀਆਂ ਦੀ ਇਹ ਪਰੰਪਰਾ ਪੀੜ੍ਹੀ ਦਰ ਪੀੜ੍ਹੀ ਅੱਗੇ ਚਲਦੀ ਰਹੀ। ਰਬਾਬ ਦੀ ਪਰੰਪਰਾ ਨੂੰ ਕਾਇਮ ਰੱਖਣ ਲਈ ਕਈ ਟਕਸਾਲਾਂ ਬਣਾਈਆਂ ਗਈਆਂ। ਖਡੂਰ ਸਾਹਿਬ, ਹਰਿਮੰਦਰ ਸਾਹਿਬ, ਪੰਜਾ ਸਾਹਿਬ (ਨਨਕਾਨਾ ਸਾਹਿਬ, ਪਾਕਿਸਤਾਨ) ਆਦਿ ਸਥਾਨਾਂ ਨਾਲ ਰਬਾਬੀਆਂ ਦਾ ਵਿਸ਼ੇਸ਼ ਪ੍ਰਬੰਧ ਰਿਹਾ ਹੈ। ਰਬਾਬੀ ਕੀਰਤਨਕਾਰਾਂ ਦੀ ਜੋ ਪਰੰਪਰਾ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਆਰੰਭ ਹੋਈ, ਉਸ ਦਾ ਗੁਰੂ ਗੋਬਿੰਦ ਸਿੰਘ (ਦਸਵੀਂ ਪਾਤਸ਼ਾਹੀ) ਦੇ ਸਮੇਂ ਤੱਕ ਕ੍ਰਮਬੱਧ ਤਰੀਕੇ ਨਾਲ ਨਿਰੰਤਰ ਵਿਕਾਸ ਜਾਰੀ ਰਿਹਾ। ਛੇਵੀਂ ਪਾਤਸ਼ਾਹੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ, ਜਿਨ੍ਹਾਂ ਨੇ ਅਕਾਲ ਤਖ਼ਤ ਦੀ ਸਿਰਜਣਾ ਕੀਤੀ ਦੇ ਸਮੇਂ 'ਢਾਡੀ' (ਵਾਰ ਗਾਇਨ) ਪ੍ਰਥਾ ਦਾ ਆਰੰਭ ਹੋਇਆ। ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਜ਼ਾਲਮਾਂ ਦਾ ਟਾਕਰਾ ਕਰਨ ਲਈ ਸਿੱਖਾਂ ਦੀ ਫੌਜ ਦਾ ਨਿਰਮਾਣ ਕੀਤਾ। ਇਨ੍ਹਾਂ ਸਿੱਖਾਂ ਵਿਚ ਜੋਸ਼ ਭਰਨ ਲਈ ਢਾਡੀ 'ਵਾਰ ਗਾਇਨ' ਕਰਿਆ ਕਰਦੇ ਸਨ। ਆਪ ਜੀ ਦੇ ਸਮੇਂ ਭਾਈ ਅਬਦੁੱਲਾ ਅਤੇ ਭਾਈ ਨੱਥਾ ਪ੍ਰਸਿੱਧ ਢਾਡੀ ਹੋਏ ਜੋ 'ਵਾਰ ਗਾਇਨ' ਦੁਆਰਾ ਗੁਰੂ ਘਰ ਦੀ ਸੇਵਾ ਕਰਿਆ ਕਰਦੇ ਸਨ। ਢਾਡੀ ਅਤੇ ਰਾਗੀ ਕੀਰਤਨਕਾਰਾਂ ਦੇ ਨਾਲ-ਨਾਲ ਰਬਾਬੀ ਕੀਰਤਨਕਾਰਾਂ ਦਾ ਗੁਰਮਤਿ ਸੰਗੀਤ ਦੇ ਵਿਕਾਸ ਵਿਚ ਮਹੱਤਵਪੂਰਨ ਯੋਗਦਾਨ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਤੱਕ ਨਿਰੰਤਰ ਜਾਰੀ ਰਿਹਾ। ਆਪ ਜੀ ਦੇ ਸਮੇਂ ਰਬਾਬੀ 'ਤਾਊਸ' ਨਾਮਕ ਸਾਜ਼ ਦੀ ਵਰਤੋਂ ਵੀ ਕਰਨ ਲੱਗ ਪਏ ਸਨ। ਇਸ ਸਮੇਂ ਦੌਰਾਨ ਜਾਂ ਇਸ ਤੋਂ ਬਾਅਦ ਜਿਨ੍ਹਾਂ ਰਬਾਬੀ ਕੀਰਤਨਕਾਰਾਂ ਨੇ ਗੁਰਮਤਿ ਸੰਗੀਤ ਦੇ ਵਿਕਾਸ ਕ੍ਰਮ ਵਿਚ ਵਿਸ਼ੇਸ਼ ਰੂਪ ਵਿਚ ਯੋਗਦਾਨ ਪਾਇਆ, ਉਨ੍ਹਾਂ ਰਬਾਬੀਆਂ ਵਿਚੋਂ ਕੁਝ ਪ੍ਰਮੁੱਖ ਰਬਾਬੀਆਂ ਦੇ ਨਾਮ ਇਸ ਪ੍ਰਕਾਰ ਹਨ : ਭਾਈ ਸਾਦੂ, ਭਾਈ ਬਾਦੂ, ਭਾਈ ਮੁਕੰਦ, ਭਾਈ ਕਿਦਾਰਾ, ਭਾਈ ਅਬਦੁੱਲਾ, ਭਾਈ ਨੱਥਾ, ਭਾਈ ਭੀਖਾ, ਭਾਈ ਬਾਲ, ਭਾਈ ਪਾਂਧਾ, ਭਾਈ ਬੂਲਾ ਅਤੇ ਭਾਈ ਜਾਲਪ ਆਦਿ ਦਾ ਨਾਮ ਵਿਸ਼ੇਸ਼ ਰੂਪ 'ਚ ਵਰਣਨਯੋਗ ਹੈ।

ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਕੁਝ ਸਮਾਂ ਸਿੱਖਾਂ 'ਤੇ ਔਕੜਾ ਭਰਿਆ ਰਿਹਾ। ਉਸ ਸਮੇਂ ਸਿੱਖ ਜੰਗਲਾਂ ਵਿਚ ਰਹਿੰਦੇ ਸਨ, ਅਜਿਹੀ ਹਾਲਤ ਵਿਚ ਕੀਰਤਨ ਦੇ ਪ੍ਰਵਾਹ ਨੂੰ ਨਿਰੰਤਰ ਜਾਰੀ ਰੱਖਣਾ ਬਹੁਤ ਕਠਿਨ ਸੀ। ਪਰੰਤੂ ਕੁਝ ਸਮੇਂ ਬਾਅਦ ਅਰਥਾਤ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਦਰਬਾਰ ਸਾਹਿਬ

(ਅੰਮ੍ਰਿਤਸਰ) ਵਿਖੇ ਕੀਰਤਨ ਦਾ ਪ੍ਰਵਾਹ ਮੁੜ ਸ਼ੁਰੂ ਕੀਤਾ ਗਿਆ। ਇਸ ਸਮੇਂ ਰਾਗੀ ਮਨਸ਼ਾ ਸਿੰਘ ਦਰਬਾਰ ਸਾਹਿਬ ਵਿਚ ਪ੍ਰਮੁੱਖ ਰਾਗੀ ਦੇ ਤੌਰ 'ਤੇ ਕੀਰਤਨ ਕਰਿਆ ਕਰਦੇ ਸਨ। ਇਸੀ ਸਮੇਂ ਤੋਂ ਹੀ ਰਾਗੀਆਂ ਨੇ ਮਾਸਿਕ ਵੇਤਨ 'ਤੇ ਕੀਰਤਨ ਕਰਨਾ ਸ਼ੁਰੂ ਕੀਤਾ। ਮਹਾਰਾਜਾ ਰਣਜੀਤ ਸਿੰਘ ਨੂੰ ਭਾਈ ਮਨਸ਼ਾ ਸਿੰਘ ਦਾ ਕੀਰਤਨ ਬਹੁਤ ਪਸੰਦ ਸੀ। ਇਹ ਅਕਸਰ ਹੀ ਇਨ੍ਹਾਂ ਦਾ ਕੀਰਤਨ ਸ੍ਰਵਣ ਕਰਿਆ ਕਰਦੇ ਸਨ। ਭਾਈ ਮਨਸ਼ਾ ਸਿੰਘ ਜੀ ਤੋਂ ਬਾਅਦ ਕਈ ਰਬਾਬੀ ਅਤੇ ਰਾਗੀ ਕੀਰਤਨ ਦੇ ਰੂਪ ਵਿਚ ਗੁਰੂ ਘਰ ਦੀ ਸੇਵਾ ਕਰਦੇ ਰਹੇ। 1890 ਈ. ਦੇ ਲਗਭਗ ਭਾਈ ਚਾਂਦ ਜੀ ਦਰਬਾਰ ਸਾਹਿਬ, ਅੰਮ੍ਰਿਤਸਰ ਦੇ ਹਜ਼ੂਰੀ ਰਾਗੀ ਰਹੇ। ਉਨ੍ਹਾਂ ਤੋਂ ਬਾਅਦ ਉਨ੍ਹਾਂ ਤੋਂ ਰਾਗ ਵਿਦਿਆ ਪ੍ਰਾਪਤ ਉਨ੍ਹਾਂ ਦੇ ਸ਼ਿਸ਼ ਭਾਈ ਗੁਰਮੁੱਖ ਸਿੰਘ, ਭਾਈ ਹਰਸ਼ਾ ਸਿੰਘ ਧਰੁਪਦੀਏ, ਭਾਈ ਉਤਮ ਸਿੰਘ ਦਿਲਰੁਬਾ ਵਾਦਕ ਆਦਿ ਕੀਰਤਨ ਦੀ ਹਾਜ਼ਰੀ ਭਰਦੇ ਰਹੇ। 19ਵੀਂ ਸ਼ਤਾਬਦੀ ਦੇ ਲਗਭਗ ਇਨ੍ਹਾਂ ਕੀਰਤਨਕਾਰਾਂ ਦਾ ਗੁਰਮਤਿ ਸੰਗੀਤ ਦੇ ਵਿਕਾਸ ਵਿਚ ਬਹੁਤ ਯੋਗਦਾਨ ਰਿਹਾ। ਇਨ੍ਹਾਂ ਤੋਂ ਕਈ ਲੋਕਾਂ ਨੇ ਰਾਗ ਅਤੇ ਗੁਰਬਾਣੀ ਕੀਰਤਨ ਦੀ ਸਿੱਖਿਆ ਪ੍ਰਾਪਤ ਕੀਤੀ ਜਿਨ੍ਹਾਂ ਨੇ ਪੂਰੇ ਭਾਰਤ ਵਰਸ਼ ਵਿਚ ਗੁਰਮਤਿ ਸੰਗੀਤ ਪਰੰਪਰਾ ਦਾ ਪ੍ਰਚਾਰ ਅਤੇ ਪ੍ਰਸਾਰ ਕੀਤਾ। ਇਸੀ ਪ੍ਰਣਾਲੀ ਦੇ ਅਧੀਨ ਭਾਈ ਸੁੰਦਰ ਸਿੰਘ ਜੀ ਦਾ ਨਾਮ ਵਿਸ਼ੇਸ਼ ਰੂਪ 'ਚ ਆਉਂਦਾ ਹੈ। ਇਹ ਅਜਿਹਾ ਸਮਾਂ ਸੀ ਜਦੋਂ ਰਬਾਬੀਆਂ ਦੀ ਕੀਰਤਨ ਪਰੰਪਰਾ ਦੇ ਨਾਲ-ਨਾਲ ਰਾਗੀਆਂ ਦੀ ਪਰੰਪਰਾ ਨੇ ਨਿਰੰਤਰ ਵਿਕਾਸ ਕੀਤਾ ਅਤੇ ਜਾਰੀ ਰਹੀ। 19ਵੀਂ ਸਦੀ ਵਿਚ ਭਾਈ ਸੰਤੂ ਅਤੇ ਭਾਈ ਵਧਾਵਾ ਜੀ ਦਾ ਨਾਮ ਪ੍ਰਮੁੱਖ ਰਬਾਬੀਆਂ ਦੇ ਰੂਪ 'ਚ ਆਉਂਦਾ ਹੈ।

ਸੰਨ 1947 ਵਿਚ ਹੋਈ ਦੇਸ਼ ਦੀ ਵੰਡ ਤੋਂ ਬਾਅਦ ਬਹੁਤੇ ਰਬਾਬੀ ਕੀਰਤਨਕਾਰ ਪਾਕਿਸਤਾਨ ਚਲੇ ਗਏ। ਉੱਥੇ ਉਨ੍ਹਾਂ ਨੇ ਨਨਕਾਨਾ ਸਾਹਿਬ ਕਰਤਾਰਪੁਰ ਨੂੰ ਆਪਣਾ ਸਥਾਨ ਬਣਾਇਆ ਪਰੰਤੂ ਉੱਥੇ ਰਬਾਬੀ ਕੀਰਤਨਕਾਰਾਂ ਨੂੰ ਉਤਨਾ ਮਾਣ ਸਤਿਕਾਰ ਨਾ ਮਿਲਿਆ, ਜਿਤਨਾ ਦੇਸ਼ ਦੀ ਵੰਡ ਤੋਂ ਪਹਿਲਾਂ ਮਿਲਦਾ ਸੀ। ਇਸ ਦੇ ਫਲਸਰੂਪ ਰਬਾਬੀ ਕੀਰਤਨਕਾਰਾਂ ਦੀ ਪਰੰਪਰਾ ਧੁੰਦਲੀ ਹੁੰਦੀ ਗਈ। ਆਜਾਦੀ ਤੋਂ ਬਾਅਦ ਜਿਹੜੇ ਕੁਝ ਰਬਾਬੀ ਭਾਰਤ (ਪੰਜਾਬ) ਵਿਚ ਰਹਿ ਗਏ, ਉਹ ਅਤੇ ਉਨ੍ਹਾਂ ਦੇ ਵੰਸ਼ਜ ਕੀਰਤਨ ਦੁਆਰਾ ਗੁਰੂ ਘਰ ਦੀ ਸੇਵਾ ਨਿਭਾ ਰਹੇ ਹਨ। ਆਜ਼ਾਦੀ ਤੋਂ ਬਾਅਦ ਜਿਨ੍ਹਾਂ ਰਾਗੀਆਂ ਅਤੇ ਰਬਾਬੀਆਂ ਨੇ ਗੁਰਮਤਿ ਸੰਗੀਤ ਪਰੰਪਰਾ ਨੂੰ ਪ੍ਰਫੁਲਿਤ ਕਰਨ ਵਿਚ ਆਪਣਾ ਵਿਸ਼ੇਸ਼ ਯੋਗਦਾਨ ਪਾਇਆ ਉਨ੍ਹਾਂ ਵਿਚੋਂ ਭਾਈ ਹਰਸ਼ਾ ਸਿੰਘ, ਭਾਈ ਗੁਰਮੁੱਖ ਸਿੰਘ, ਭਾਈ ਦਰਸ਼ਨ ਸਿੰਘ ਕੋਮਲ, ਭਾਈ ਬਹਾਦਰ ਸਿੰਘ, ਭਾਈ ਬਚਿੱਤਰ ਸਿੰਘ, ਭਾਈ ਧਿਆਨ

ਸਿੰਘ, ਭਾਈ ਜਵਾਲਾ ਸਿੰਘ, ਭਾਈ ਸਮੁੰਦ ਸਿੰਘ, ਭਾਈ ਸ਼ਾਮ ਸਿੰਘ, ਭਾਈ ਸੁੰਦਰ ਸਿੰਘ ਆਦਿ ਦਾ ਨਾਮ ਵਿਸ਼ੇਸ਼ ਤੌਰ 'ਤੇ ਵਰਣਨਯੋਗ ਹੈ।

ਗੁਰੂ ਨਾਨਕ ਦੇਵ ਜੀ (1469 ਈ.) ਦੇ ਸਮੇਂ ਭਾਈ ਮਰਦਾਨੇ ਤੋਂ ਆਰੰਭ ਹੋਈ ਰਬਾਬੀ ਪਰੰਪਰਾ ਅਤੇ ਗੁਰੂ ਅਰਜਨ ਦੇਵ ਜੀ ਦੇ ਸਮੇਂ ਆਰੰਭ ਹੋਈ ਰਾਗੀ ਪਰੰਪਰਾ ਮਿਲੀ ਜੁਲੀ ਪਰੰਪਰਾ (ਰਾਗੀ ਅਤੇ ਰਬਾਬੀ ਕੀਰਤਨਕਾਰ) ਦੇ ਰੂਪ 'ਚ ਜਾਰੀ ਹੈ। ਰਬਾਬੀ ਕੀਰਤਨਕਾਰਾਂ ਦੇ ਰੂਪ ਵਿਚ ਜਾਣੀ ਜਾਂਦੀ ਇਹ ਰਬਾਬੀ ਪਰੰਪਰਾ ਭਾਵ ਰਬਾਬ, ਸਰੰਦਾ, ਦਿਲਰੂਬਾ ਵਰਗੇ ਤੰਤੀ ਸਾਜ਼ਾਂ 'ਤੇ ਕੀਰਤਨ ਕਰਨ ਦੀ ਪਰੰਪਰਾ ਧੁੰਦਲੀ ਪੈ ਗਈ ਹੈ। ਕੀਰਤਨ ਵਿਚ ਰਬਾਬ ਦਾ ਸਥਾਨ ਹਾਰਮੋਨੀਅਮ ਅਤੇ ਮ੍ਰਿਦੰਗ ਦਾ ਸਥਾਨ ਜੋੜੀ (ਤਬਲਾ) ਨੇ ਲੈ ਲਿਆ ਹੈ। ਜਿਨ੍ਹਾਂ ਰਬਾਬੀਆਂ ਨੇ ਗੁਰੂ ਕਾਲ ਸਮੇਂ ਜਾਂ ਉਸ ਤੋਂ ਬਾਅਦ ਆਪਣੇ ਕੀਰਤਨ ਦੁਆਰਾ ਗੁਰਮਤਿ ਸੰਗੀਤ ਪਰੰਪਰਾ ਦੇ ਵਿਕਾਸ ਵਿਚ ਯੋਗਦਾਨ ਪਾਇਆ ਉਨ੍ਹਾਂ ਦਾ ਨਾਮ ਅੱਜ ਵੀ ਮਾਣ ਸਤਿਕਾਰ ਨਾਲ ਲਿਆ ਜਾਂਦਾ ਹੈ। ਅਜੋਕੇ ਸਮੇਂ ਤੰਤੀ ਸਾਜ਼ਾਂ ਨਾਲ ਕੀਰਤਨ ਕਰਨ ਦੀ ਇਸ ਪ੍ਰਥਾ ਨੂੰ ਮੁੜ ਸੁਰਜੀਤ ਕਰਨ ਲਈ ਸੰਸਥਾਵਾਂ/ਟਕਸਾਲਾਂ ਕੋਸ਼ਿਸ਼ ਕਰ ਰਹੀਆਂ ਹਨ। ਇਨ੍ਹਾਂ ਸੰਸਥਾਵਾਂ/ਟਕਸਾਲਾਂ ਵਿਚ ਸਿਖਿਆਰਥੀਆਂ ਨੂੰ ਤੰਤੀ ਸਾਜ਼ ਭਾਵ ਦਿਲਰੂਬਾ ਅਤੇ ਰਬਾਬ ਆਦਿ 'ਤੇ ਕੀਰਤਨ ਕਰਨ ਦੀ ਸਿਖਲਾਈ ਦਿੱਤੀ ਜਾ ਰਹੀ ਹੈ।

# ਆਦਰਸ਼ ਕੀਰਤਨੀਏ ਦੇ ਗੁਣ

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੰਤਰਗਤ ਦਰਜ ਗੁਰਬਾਣੀ ਨੂੰ ਜਦੋਂ ਸੰਗੀਤ ਬੱਧ ਕਰਕੇ ਗਾਇਆ ਜਾਂਦਾ ਹੈ, ਤਾਂ ਉਸ ਨੂੰ 'ਕੀਰਤਨ' ਕਰਨਾ ਕਹਿੰਦੇ ਹਨ। ਗੁਰਮਤਿ ਸੰਗੀਤ ਵਿਚ ਕੀਰਤਨ ਨੂੰ ਬੈਕੁੰਠ ਦੇ ਸਮਾਨ ਦਰਜਾ ਦੇ ਕੇ ਇਸ ਦੇ ਮਹੱਤਵ ਨੂੰ ਉਭਾਰਿਆ ਗਿਆ ਹੈ। ਇਸ ਦਾ ਉਲੇਖ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਸੂਹੀ ਮਹਲਾ ੫' ਦੇ ਅੰਤਰਗਤ ਇਕ ਸ਼ਬਦ ਵਿਚ ਮਿਲਦਾ ਹੈ :

ਤਹਾ ਬੈਕੁੰਠ ਜਹ ਕੀਰਤਨੁ ਤੇਰਾ ਤੂ ਆਪੇ ਸਰਧਾ ਲਾਇਹੀ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੪੯)

ਕੀਰਤਨ ਵਿਚ ਕਿਸੇ ਵਿਸ਼ੇਸ਼ ਵਿਅਕਤੀ ਦੀ ਉਸਤਤਿ ਦੀ ਥਾਂ, ਅਧਿਆਤਮਿਕ ਵਿਸ਼ਿਆਂ ਨਾਲ ਭਰਪੂਰ ਕਾਵਿ-ਰਚਨਾਵਾਂ ਦਾ ਗਾਇਨ ਕੀਤਾ ਜਾਂਦਾ ਹੈ। ਕੀਰਤਨ ਸ਼ਬਦ ਸੰਸਕ੍ਰਿਤ ਭਾਸ਼ਾ ਦਾ ਸ਼ਬਦ ਹੈ, ਜੋ 'ਕਿਰਤੀ' ਤੋਂ ਬਣਿਆ ਹੈ, ਜਿਸ ਦਾ ਸ਼ਾਬਦਿਕ ਅਰਥ ਹੈ 'ਜਸ'। 'ਮਹਾਨ ਕੋਸ਼' ਦੇ ਰਚਾਇਤਾ ਭਾਈ ਕਾਨ੍ਹ ਸਿੰਘ ਨਾਭਾ ਕੀਰਤਨ ਦੀ ਪਰਿਭਾਸ਼ਾ ਦਿੰਦੇ ਹੋਏ ਲਿਖਦੇ ਹਨ, "ਗੁਰਮਤਿ ਵਿਚ ਰਾਗ ਸਹਿਤ ਕਰਤਾਰ ਦੇ ਗੁਣ ਗਾਉਣ ਦਾ ਨਾਂ ਕੀਰਤਨ ਹੈ।" ਗੁਰਮਤਿ ਸੰਗੀਤ ਵਿਚ ਕੀਰਤਨ ਨੂੰ ਮਹੱਤਵਪੂਰਨ ਸਥਾਨ ਪ੍ਰਾਪਤ ਹੈ। ਕੀਰਤਨ ਦਾ ਅਸਲ ਸੰਬੰਧ ਭਗਤੀ ਲਹਿਰ ਨਾਲ ਮੰਨਿਆ ਜਾਂਦਾ ਹੈ। ਮੱਧ ਕਾਲ ਵਿਚ ਜਦੋਂ ਭਗਤੀ ਲਹਿਰ ਨੇ ਜ਼ੋਰ ਪਕੜਿਆ ਤਾਂ ਪੀਰਾਂ, ਫਕੀਰਾਂ, ਭਗਤਾਂ ਅਤੇ ਗੁਰੂਆਂ ਨੇ ਅਧਿਆਤਮਿਕ ਰਚਨਾਵਾਂ ਦਾ ਪ੍ਰਚਾਰ ਸੰਗੀਤ ਦੇ ਮਾਧਿਅਮ ਰਾਹੀਂ ਕੀਤਾ, ਜਿਸ ਨੂੰ 'ਕੀਰਤਨ' ਕਿਹਾ ਗਿਆ। ਕੀਰਤਨ ਕਰਨ ਵਾਲੇ ਜਾਂ ਪ੍ਰਭੂ ਦਾ ਨਾਮ ਗਾਉਣ ਵਾਲੇ ਵਿਸ਼ੇਸ਼ ਵਿਅਕਤੀ ਨੂੰ 'ਕੀਰਤਨਕਾਰ' ਜਾਂ 'ਕੀਰਤਨੀਆ' ਕਿਹਾ ਜਾਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਗੁਰਬਾਣੀ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਰਾਮਕਲੀ ਰਾਗ ਦੇ ਅਧੀਨ ਇਕ ਸ਼ਬਦ ਵਿਚ 'ਕੀਰਤਨੀਏ' ਨੂੰ ਬਹੁਤ ਆਦਰ ਸਤਿਕਾਰ ਦਿੱਤਾ ਹੈ :

ਭਲੋ ਭਲੋ ਰੇ ਕੀਰਤਨੀਆ ॥ ਰਾਮ ਰਮਾ ਰਾਮਾ ਗੁਨ ਗਾਉ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੮੫)

ਗੁਰਮਤਿ ਸੰਗੀਤ ਪਰੰਪਰਾ ਦੇ ਅੰਤਰਗਤ ਗੁਰੂ ਸਾਹਿਬਾਨ ਦੇ ਸਮੇਂ ਤੋਂ ਪ੍ਰਚਲਿਤ ਕੀਰਤਨ ਪਰੰਪਰਾ ਵਿਚ ਮੁੱਖ ਤਿੰਨ ਤਰ੍ਹਾਂ ਦੇ ਕੀਰਤਨਕਾਰਾਂ ਦਾ ਯੋਗਦਾਨ ਰਿਹਾ ਹੈ : ਰਬਾਬੀ, ਰਾਗੀ ਅਤੇ ਢਾਡੀ। ਕੀਰਤਨੀਆਂ ਦੀਆਂ ਇਨ੍ਹਾਂ ਤਿੰਨ ਸ਼ਾਖਾਵਾਂ ਨੇ ਆਪਣੇ ਆਪਣੇ ਸਮੇਂ ਵਿਚ ਗੁਰਮਤਿ ਸੰਗੀਤ ਦਾ ਖ਼ੂਬ ਪ੍ਰਚਾਰ ਕੀਤਾ। ਇਹ ਕੀਰਤਨੀਏ ਵਿਸ਼ੇਸ਼ ਵਿਧੀ ਦੁਆਰਾ ਕੀਰਤਨ ਕਰਦੇ ਸਨ।

ਆਧੁਨਿਕ ਸਮੇਂ ਵਿਚ ਬਹੁਤ ਸਾਰੇ ਅਜਿਹੇ ਵਿਅਕਤੀ ਹਨ ਜੋ ਕੁਝ ਰਾਗ ਸਿਖ ਕੇ, ਕੁਝ ਸ਼ਬਦ ਸਿਖ ਕੇ ਆਪਣੇ ਆਪ ਨੂੰ ਕੀਰਤਨਕਾਰ ਕਹਾਉਣ ਲੱਗ ਪਏ ਹਨ। ਉਨ੍ਹਾਂ ਲੋਕਾਂ ਨੇ ਕੀਰਤਨ ਨੂੰ ਕੇਵਲ ਪੈਸੇ ਕਮਾਉਣ ਦਾ ਇਕ ਜ਼ਰੀਆ ਬਣਾ ਲਿਆ ਹੈ। ਕੋਈ ਵੀ ਗਾਇਕ ਜੋ, ਕੁਝ ਰਾਗ ਜਾਂ ਸ਼ਬਦ ਜਾਣਦਾ ਹੈ, ਆਪਣੇ ਆਪ ਨੂੰ ਕੀਰਤਨੀਆ ਕਹਾਉਣ ਲੱਗੇ, ਠੀਕ ਨਹੀਂ ਹੈ। ਕਿਸੇ ਵੀ ਕੀਰਤਨਕਾਰ ਦੇ ਲਈ ਕੀਰਤਨ ਦੀ ਮਰਿਆਦਾ ਤੋਂ ਭਲੀਭਾਂਤ ਜਾਣੂ ਹੋਣਾ ਅਤੇ ਉਸ ਦਾ ਪਾਲਣ ਕਰਨਾ ਅਤਿ ਜ਼ਰੂਰੀ ਹੈ। ਇਸ ਲਈ ਇਕ ਆਦਰਸ਼ ਕੀਰਤਨੀਏ ਲਈ ਆਦਰਸ਼ ਗੁਣਾਂ ਦਾ ਹੋਣਾ ਬਹੁਤ ਜ਼ਰੂਰੀ ਹੈ। ਗੁਰੂ ਪਾਤਸ਼ਾਹ ਜਿਸ ਕੀਰਤਨੀਏ ਦੀ ਗੱਲ ਕਰਦੇ ਹਨ, ਉਹ ਮੋਹ ਮਾਇਆ ਤੋਂ ਨਿਰਲੇਪ ਹੋ ਆਪਣੇ ਅੰਦਰ ਚੰਗੇ ਗੁਣਾਂ ਨੂੰ ਧਾਰਨ ਕਰਨ ਅਤੇ ਨਿਜ ਸੁਆਰਥ ਤੋਂ ਉਪਰ ਉਠਿਆ ਹੁੰਦਾ ਹੈ।

ਗੁਰੂ ਘਰ ਦੇ ਮਹਾਨ ਕੀਰਤਨੀਏ ਕਿਹੋ ਜਿਹੇ ਹੋਣ ਜਾਂ ਉਨ੍ਹਾਂ ਦੇ ਅੰਦਰਲੀ ਬਿਰਤੀ ਕਿਹੋ ਜਿਹੀ ਹੋਵੇ, ਇਸ ਬਾਰੇ ਹਰ ਕੀਰਤਨੀਏ ਨੂੰ ਚੰਗੀ ਤਰ੍ਹਾਂ ਜਾਣ ਲੈਣਾ ਅਤਿ ਜ਼ਰੂਰੀ ਹੈ। ਅਸਲ ਵਿਚ ਹਰੇਕ ਕੀਰਤਨੀਆ ਇਕ ਵਿਸ਼ੇਸ਼ ਪ੍ਰਕਾਰ ਦਾ ਗਾਇਕ ਹੀ ਹੁੰਦਾ ਹੈ। ਇਸ ਲਈ ਉਸ ਕੀਰਤਨੀਏ ਵਿਚ ਇਕ ਚੰਗੇ ਗਾਇਕ ਦੇ ਗੁਣਾਂ ਦੇ ਨਾਲ-ਨਾਲ ਕੁਝ ਹੋਰ ਗੁਣ ਵੀ ਹੋਣੇ ਚਾਹੀਦੇ ਹਨ। ਗੁਰੂ ਘਰ ਦੇ ਕੀਰਤਨੀਏ ਵਿਚ ਗਾਇਨ ਨਾਲ ਸੰਬੰਧਿਤ ਗੁਣ ਦੂਸਰੇ ਗਾਇਕਾਂ ਨਾਲੋਂ ਵੱਖਰੀ ਕਿਸਮ ਦੇ ਹੁੰਦੇ ਹਨ। ਇਕ ਆਦਰਸ਼ ਕੀਰਤਨੀਆ ਸੰਗੀਤ ਕਲਾ ਦੇ ਗੁਣਾਂ ਤੋਂ ਇਲਾਵਾ ਗੁਰਬਾਣੀ ਕੀਰਤਨ ਅਤੇ ਗੁਰਮਤਿ ਰਹਿਤ ਮਰਿਯਾਦਾ ਦਾ ਧਾਰਨੀ ਹੋਣਾ ਚਾਹੀਦਾ ਹੈ। ਇਸ ਲਈ ਆਦਰਸ਼ ਕੀਰਤਨੀਏ ਦੇ ਗੁਣਾਂ ਨੂੰ ਤਿੰਨ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ :

**ੳ. ਸੰਗੀਤ ਕਲਾ ਬਾਬਤ ਗੁਣ**

**ਅ. ਗੁਰਬਾਣੀ ਕੀਰਤਨ ਬਾਬਤ ਗੁਣ**

### ੲ. ਗੁਰਮਤਿ ਮਰਿਯਾਦਾ/ਵਿਚਾਰਧਾਰਾ ਬਾਬਤ ਗੁਣ

### ੳ. ਸੰਗੀਤ ਕਲਾ ਬਾਬਤ ਗੁਣ

1. ਸਭ ਤੋਂ ਪਹਿਲਾਂ ਇਕ ਆਦਰਸ਼ ਕੀਰਤਨੀਏ ਨੂੰ ਸੰਗੀਤ ਕਲਾ ਦਾ ਗਿਆਨ ਹੋਣਾ ਬਹੁਤ ਜ਼ਰੂਰੀ ਹੈ, ਭਾਵੇਂ ਇਨ੍ਹਾਂ ਗੁਣਾਂ ਵਿਚ ਹਿੰਦੁਸਤਾਨੀ ਸ਼ਾਸਤਰੀ ਸੰਗੀਤ ਦੇ ਗਾਇਕਾਂ ਦੇ ਗੁਣ ਵੀ ਸ਼ਾਮਿਲ ਹਨ। ਜੇਕਰ ਉਹ ਸੰਗੀਤਕ ਬਰੀਕੀਆਂ ਨੂੰ ਨਾ ਸਮਝਿਆ ਤਾਂ ਉਸ ਲਈ ਗੁਰਬਾਣੀ ਦਾ ਨਿਰਧਾਰਤ ਰਾਗਾਂ ਅਧੀਨ ਗਾਇਨ ਕਰਨਾ ਮੁਸ਼ਕਿਲ ਹੋ ਜਾਵੇਗਾ। ਇਸ ਲਈ ਆਦਰਸ਼ ਕੀਰਤਨੀਏ ਲਈ ਸਭ ਤੋਂ ਮੁੱਢਲਾ ਅਤੇ ਮਹੱਤਵਪੂਰਨ ਗੁਣ ਇਹ ਹੈ ਕਿ ਉਹ ਸ਼ਾਸਤਰੀ ਸੰਗੀਤ ਦੇ ਨਿਯਮਾਂ ਨੂੰ ਭਲੀਭਾਂਤ ਸਮਝਦਾ ਹੋਵੇ।
2. ਉਸ ਦੀ ਆਵਾਜ਼ ਵਿਚ ਰੰਜਕਤਾ, ਮਿਠਾਸ ਅਤੇ ਰਸੀਲੇਪਨ ਦਾ ਹੋਣਾ ਬਹੁਤ ਜ਼ਰੂਰੀ ਹੈ। ਜੀਵਨ ਵਿਚ ਰਿਆਜ਼ ਦਾ ਬਹੁਤ ਮਹੱਤਵ ਹੈ। ਆਦਰਸ਼ ਕੀਰਤਨੀਏ ਦੀ ਆਵਾਜ਼ ਰਿਆਜ਼ ਦੁਆਰਾ ਸਾਧੀ ਹੋਈ ਹੋਣੀ ਬਹੁਤ ਜ਼ਰੂਰੀ ਹੈ। ਜੇਕਰ ਕੋਈ ਕੀਰਤਨੀਆ ਸਿੰਘ ਰਾਗ, ਤਾਲ ਅਤੇ ਗੁਰਬਾਣੀ ਪੱਖ ਤੋਂ ਵਿਦਵਾਨ ਹੈ ਪਰ ਉਸ ਦਾ ਸੁਰ ਠੀਕ ਨਹੀਂ ਤਾਂ ਉਸ ਦੇ ਕੀਰਤਨ ਦਾ ਪ੍ਰਭਾਵ ਹੀਨ ਹੁੰਦਾ ਹੈ। ਆਦਰਸ਼ ਕੀਰਤਨੀਏ ਲਈ ਆਵਾਜ਼ ਦੀ ਸੰਭਾਲ ਵੀ ਬਹੁਤ ਜ਼ਰੂਰੀ ਹੈ। ਉਸ ਦੀ ਆਵਾਜ਼ ਹਿਰਦੇ ਵਿਚੋਂ ਉੱਪਜਦੀ ਹੋਵੇ, ਤੜਪ ਬਿਹਬੁਲਤਾ ਦੀ ਆਵਾਜ਼ ਦੇ ਨਾਲ-ਨਾਲ ਬੀਰ ਰਸੀ ਵੀ ਹੋਵੇ। ਉਸ ਦੀ ਆਵਾਜ਼ ਤਿੰਨ ਸਪਤਕਾਂ ਵਿਚ ਆਸਾਨੀ ਨਾਲ ਪਹੁੰਚਦੀ ਹੋਵੇ। ਸ਼ੁੱਧ, ਕੋਮਲ ਅਤੇ ਤੀਬਰ ਆਦਿ ਸੁਰਾਂ ਦਾ ਅਭਿਆਸ ਅਤੇ ਗਿਆਨ ਹੋਵੇ।
3. ਆਦਰਸ਼ ਕੀਰਤਨੀਆ ਸਿੰਘ ਅਲੰਕਾਰ ਅਤੇ ਤਾਨਾਂ ਦਾ ਵੀ ਅਭਿਆਸੀ ਹੋਵੇ। ਬੇਸ਼ੱਕ ਕੀਰਤਨ ਵਿਚ ਇਨ੍ਹਾਂ ਦੀ ਕੋਈ ਮਹਾਨਤਾ ਨਹੀਂ, ਪਰ ਇਕ ਸੰਗੀਤ ਦਾ ਕਲਾਕਾਰ ਹੋਣ ਦੇ ਨਾਤੇ ਗਲੇ ਦੀ ਤਿਆਰੀ ਅਤੇ ਆਵਾਜ਼ ਦੀ ਲਚਕਤਾ ਲਈ ਇਹ ਜ਼ਰੂਰੀ ਹਨ।
4. ਆਦਰਸ਼ ਕੀਰਤਨੀਏ ਲਈ ਆਪਣੀ ਲੈਅ ਉੱਤੇ ਪੂਰਨ ਕਾਬੂ ਹੋਣਾ ਚਾਹੀਦਾ ਹੈ। ਵੱਖ-ਵੱਖ ਤਰ੍ਹਾਂ ਦੀਆਂ ਲੈਅਕਾਰੀਆਂ, ਵੱਡੇ-ਵੱਡੇ ਤਾਲਾਂ ਵਿਚ ਵੱਖ-ਵੱਖ ਤਰ੍ਹਾਂ ਦੇ ਗਾਇਨ ਜਿਵੇਂ : ਧਰੁਪਦ, ਧਮਾਰ ਅਤੇ ਪੜਤਾਲ ਆਦਿ ਗਾਇਨ ਰੂਪਾਂ ਦਾ ਅਭਿਆਸ ਹੋਵੇ। ਇਸ ਨਾਲ ਗਾਇਨ ਢੰਗ ਵਿਚ ਵੰਨ-ਸੁਵੰਨਤਾ ਅਤੇ ਗੰਭੀਰਤਾ ਨਾਲ ਹੀ ਮੌਲਿਕਤਾ ਵਰਗੇ ਗੁਣ ਆਉਂਦੇ ਹਨ।
5. ਗੁਰਬਾਣੀ ਦੇ ਰਾਗਾਂ ਤੋਂ ਇਲਾਵਾ ਭਾਰਤੀ ਸ਼ਾਸਤਰੀ ਸੰਗੀਤ ਦੇ ਰਾਗਾਂ ਬਾਰੇ

ਵੀ ਪੂਰਨ ਜਾਣਕਾਰੀ ਹੋਵੇ, ਜਿਸ ਨਾਲ ਰਾਗਾਂ ਦੇ ਸਰੂਪ, ਰਾਗਾਂ ਦੇ ਸਮੇਂ ਅਤੇ ਰਾਗ ਰਸ ਬਾਰੇ ਗਿਆਨ ਮਿਲਦਾ ਹੈ। ਗੁਰਮਤਿ ਸੰਗੀਤ ਤੋਂ ਬਾਹਰਲੇ ਰਾਗਾਂ ਵਿਚ ਕੀਰਤਨ ਸਮੇਂ ਉਸ ਬਾਣੀ ਦੀ ਚੋਣ ਕਰਨੀ ਹੁੰਦੀ ਹੈ ਜੋ ਬਾਣੀ ਰਾਗਾਂ ਦੇ ਅੰਤਰਗਤ ਅੰਕਿਤ ਨਹੀਂ ਹੈ। ਸ਼ੁੱਧ, ਛਾਇਆਲਗ ਅਤੇ ਸੰਕੀਰਣ ਰਾਗਾਂ ਬਾਰੇ ਡੂੰਘੀ ਜਾਣਕਾਰੀ ਹੋਣੀ ਚਾਹੀਦੀ ਹੈ।

## ਅ. ਗੁਰਬਾਣੀ ਕੀਰਤਨ ਬਾਬਤ ਗੁਣ

ਸ਼ਾਸਤਰੀ ਸੰਗੀਤ ਦੀ ਸਿੱਖਿਆ ਦੇ ਨਾਲ-ਨਾਲ ਗੁਰਬਾਣੀ ਸੰਗੀਤ ਦੀ ਸੋਝੀ ਹੋਣੀ ਬਹੁਤ ਜ਼ਰੂਰੀ ਹੈ, ਕਿਉਂਕਿ ਕੀਰਤਨ ਕਰਨਾ ਹਰੇਕ ਦੇ ਹਿੱਸੇ ਨਹੀਂ ਆਉਂਦਾ। ਆਦਰਸ਼ ਕੀਰਤਨੀਏ ਨੂੰ ਗੁਰਬਾਣੀ ਕੀਰਤਨ ਦਾ ਗਿਆਨ ਹੁੰਦਾ ਹੈ। ਗੁਰਬਾਣੀ ਕੀਰਤਨ ਆਤਮਾ ਅਤੇ ਪ੍ਰਮਾਤਮਾ ਦੇ ਮਿਲਾਪ ਦੀ ਇਕ ਜੁਗਤ ਹੈ। ਇਕ ਆਦਰਸ਼ ਕੀਰਤਨੀਆ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਬੈਠ ਕੇ ਕੀਰਤਨ ਕਰਦਾ ਹੈ। ਇਸ ਕੀਰਤਨ ਵਿਚ ਸ਼ਰਧਾ ਅਤੇ ਪ੍ਰੇਮ ਦੇ ਸੁਮੇਲ ਦੀ ਲੋੜ ਹੁੰਦੀ ਹੈ। ਇਹ ਸਾਰਾ ਕੁਝ ਸੇਵਾ ਭਾਵਨਾ ਦੇ ਰੂਪ ਵਿਚ ਹੋਣਾ ਚਾਹੀਦਾ ਹੈ ਪਰ ਫਿਰ ਵੀ ਇਸ ਤੋਂ ਇਲਾਵਾ ਕੁਝ ਹੋਰ ਗੁਣਾਂ ਦਾ ਹੋਣਾ ਜ਼ਰੂਰੀ ਹੈ।

1. ਆਦਰਸ਼ ਕੀਰਤਨੀਏ ਲਈ ਜ਼ਰੂਰੀ ਹੈ ਕਿ ਕੀਰਤਨ ਕਰਦੇ ਸਮੇਂ ਆਪਣੇ ਸਾਜ਼ਾਂ ਦੀ ਆਵਾਜ਼ ਇੰਨੀ ਜ਼ਿਆਦਾ ਨਾ ਰੱਖੇ ਕਿ ਗੁਰਬਾਣੀ ਦੇ ਅਰਥ ਹੀ ਸਾਹਮਣੇ ਨਾ ਆਉਣ। ਸਾਜ਼ ਕੀਰਤਨ ਦਾ ਸਾਧਨ ਹਨ ਨਾਂ ਕਿ ਮੰਜ਼ਿਲ ਜਾਂ ਮੰਤਵ।
2. ਕੀਰਤਨ ਕਰਦੇ ਸਮੇਂ ਇਸ ਗੱਲ ਦਾ ਵਿਸ਼ੇਸ਼ ਧਿਆਨ ਰੱਖਣਾ ਚਾਹੀਦਾ ਹੈ ਕਿ ਰਾਗ ਦੀ ਪ੍ਰਧਾਨਤਾ ਨਾ ਹੋਵੇ। ਗੁਰਬਾਣੀ ਦਾ ਕੀਰਤਨ ਕਰਦੇ ਸਮੇਂ ਗੁਰਬਾਣੀ ਭਾਵ ਸ਼ਬਦ ਪ੍ਰਧਾਨ ਰਹਿਣਾ ਚਾਹੀਦਾ ਹੈ ਨਾ ਕਿ ਰਾਗ।
3. ਆਦਰਸ਼ ਕੀਰਤਨੀਏ ਨੂੰ ਗੁਰਬਾਣੀ ਕੀਰਤਨ ਦਾ ਪੂਰਾ ਗਿਆਨ ਹੁੰਦਾ ਹੈ। ਇਸ ਦੀ ਬੰਦਿਸ਼ ਵਿਚ ਭਾਰਤੀ ਸ਼ਾਸਤਰੀ ਸੰਗੀਤ ਦੇ ਰਾਗਾਂ ਦੇ ਨਾਲ-ਨਾਲ ਗੁਰਮਤਿ ਸੰਗੀਤ ਪਰੰਪਰਾ ਦੇ ਮੁੱਖ ਰਾਗ ਅਤੇ ਉਪ ਰਾਗਾਂ ਵਿਚ ਭਜਨ ਸ਼ੈਲੀ ਵਾਲੀ ਅਤੇ ਕਿਤੇ ਕਿਤੇ ਲੋਕ ਸ਼ੈਲੀ ਵਾਲੇ ਕਾਵਿ ਰੂਪਾਂ ਦੀ ਝਲਕ ਪੈਂਦੀ ਹੈ। ਆਦਰਸ਼ ਕੀਰਤਨੀਏ ਨੂੰ ਇਨ੍ਹਾਂ ਸਾਰੀਆਂ ਸ਼ੈਲੀਆਂ ਦਾ ਗਿਆਨ ਹੁੰਦਾ ਹੈ। ਇਸ ਤੋਂ ਇਲਾਵਾ ਉਸ ਵਿਚ ਪੁਰਾਤਨ ਕੀਰਤਨੀਆਂ ਦੀ ਝਲਕ ਪੈਂਦੀ ਹੈ।
4. ਆਦਰਸ਼ ਕੀਰਤਨੀਆ ਨਿਰਧਾਰਤ ਰਾਗਾਂ 'ਚ ਕੀਰਤਨ ਕਰਦਾ ਹੈ ਜਿਵੇਂ :

ਬਿਲਾਵਲ ਰਾਗ ਦਾ ਸ਼ਬਦ ਬਿਲਾਵਲ ਰਾਗ 'ਚ ਹੀ, ਭੈਰਉ ਰਾਗ ਦਾ ਸ਼ਬਦ ਭੈਰਉ ਰਾਗ 'ਚ ਗਾਇਨ ਕਰਦਾ ਹੈ। ਇਸ ਤਰ੍ਹਾਂ ਆਪਣੀ ਸੰਗੀਤਕ ਸੂਝ ਬੂਝ ਦਾ ਪ੍ਰਗਟਾਵਾ ਕਰਦਾ ਹੈ। ਜਿਹੜੀ ਬਾਣੀ ਰਾਗ ਮੁਕਤ ਹੈ ਜਾਂ ਜਿਸ ਬਾਣੀ ਉਪਰ ਰਾਗ ਦਾ ਸੰਕੇਤ ਨਹੀਂ ਦਿੱਤਾ, ਉਸ ਦੇ ਗਾਇਨ ਲਈ ਢੁਕਵਾਂ ਸ਼ਾਸਤਰੀ ਸੰਗੀਤ ਦਾ ਰਾਗ ਪ੍ਰਯੋਗ ਵਿਚ ਲੈ ਲੈਂਦਾ ਹੈ। ਮੌਸਮੀ ਰਾਗਾਂ ਦਾ ਵੀ ਖਾਸ ਕਰਕੇ ਖਿਆਲ ਰੱਖਦਾ ਹੈ ਜਿਵੇਂ : ਬਸੰਤ ਰੁੱਤ ਸਮੇਂ ਬਸੰਤ ਰਾਗ ਦੇ ਸ਼ਬਦਾਂ ਦਾ ਗਾਇਨ ਅਤੇ ਪਉੜੀ ਦਾ ਗਾਇਨ ਕਰਨਾ, ਵਰਖਾ ਰੁੱਤ ਸਮੇਂ ਮਲ੍ਹਾਰ ਆਦਿ ਰਾਗਾਂ ਦੇ ਸ਼ਬਦਾਂ ਦਾ ਗਾਇਨ ਕਰਦਾ ਹੈ।

5. ਆਦਰਸ਼ ਕੀਰਤਨੀਆ ਸਿੰਘ ਗੁਰਬਾਣੀ ਦੇ ਸ਼ਬਦਾਂ ਦੇ ਗਾਇਨ ਵੇਲੇ ਸ਼ਬਦ ਦੀ ਰਹਾਉ ਵਾਲੀ ਪੰਗਤੀ ਨੂੰ ਹੀ ਸਥਾਈ ਬਣਾ ਕੇ ਸ਼ਬਦ ਗਾਇਨ ਕਰਦਾ ਹੈ। ਉਹ ਜ਼ਿਆਦਾਤਰ ਛੰਤ ਰੂਪੀ ਸ਼ਬਦ ਦੀ ਪਹਿਲੀ ਪੰਗਤੀ ਅਤੇ ਪਉੜੀ ਦੀ ਅਖੀਰਲੀ ਪੰਗਤੀ ਨੂੰ ਸਥਾਈ ਬਣਾਂਦਾ ਹੈ ਅਤੇ ਬਾਕੀ ਪੰਗਤੀਆਂ ਦਾ ਅੰਤਰੇ ਦੇ ਰੂਪ 'ਚ ਗਾਇਨ ਕਰਦਾ ਹੈ। ਆਦਰਸ਼ ਕੀਰਤਨੀਆ ਕੀਰਤਨ ਕਰਦੇ ਸਮੇਂ ਇਧਰ ਓਧਰ ਨਹੀਂ ਵੇਖਦਾ। ਅੱਖਾਂ ਬੰਦ ਕਰਕੇ ਪਹਿਲਾਂ ਬਿਰਤੀ ਇਕਾਗਰ ਕਰਦਾ ਹੈ ਫਿਰ ਸੰਗਤ ਦੀ ਬਿਰਤੀ ਨੂੰ ਗੁਰਸ਼ਬਦ ਨਾਲ ਜੋੜਦਾ ਹੈ। ਕੀਰਤਨ ਕਰਦੇ ਸਮੇਂ ਗੁਰਬਾਣੀ ਦੇ ਸ਼ਬਦਾਂ ਦਾ ਇਕ ਲੜੀ ਅਨੁਸਾਰ ਗਾਇਨ ਕਰਦਾ ਹੈ।

6. ਆਦਰਸ਼ ਕੀਰਤਨੀਆ ਆਪਣੇ ਮਿੱਥੇ ਹੋਏ ਸਮੇਂ ਦਾ ਖਿਆਲ ਰੱਖਦਾ ਹੈ। ਕੀਰਤਨ ਦੀ ਸਮਾਪਤੀ ਬੜੇ ਸੋਹਣੇ ਲਹਿਜ਼ੇ ਵਿਚ ਕਰਦਾ ਹੈ। ਬਾਅਦ 'ਚ ਕੀਰਤਨ ਕਰਨ ਵਾਲੇ ਸਿੰਘ ਦੇ ਹਿਰਦੇ 'ਚ ਕਾਹਲ ਜਾਂ ਬੇਚੈਨੀ ਪੈਦਾ ਨਹੀਂ ਹੋਣ ਦਿੰਦਾ। ਮਿੱਥੇ ਸਮੇਂ ਤੇ ਸਮਾਪਤੀ ਕਰਕੇ "ਵਖਤ ਵੀਚਾਰੇ ਸੁ ਬੰਦਾ ਹੋਇ" ਦੇ ਅਸੂਲ ਤਹਿਤ ਚਲਦਾ ਹੈ। ਆਦਰਸ਼ ਕੀਰਤਨੀਆ ਸਿੰਘ ਚਾਹੇ ਖੁਸ਼ੀ ਦੇ ਸੰਬੰਧ 'ਚ ਕੀਰਤਨ ਕਰੇ, ਚਾਹੇ ਗ਼ਮੀ ਦੇ ਸੰਬੰਧ 'ਚ ਪਹਿਲਾਂ ਉਹ "ੴ ਸਤਿਨਾਮ ...... ਗੁਰ ਪ੍ਰਸਾਦਿ ॥" ਤੱਕ ਮੰਗਲਾਚਰਣ ਦੇ ਰੂਪ 'ਚ ਗਾਇਨ ਕਰਕੇ ਫਿਰ ਪ੍ਰੋਗਰਾਮ ਨਾਲ ਸੰਬੰਧਿਤ ਸ਼ਬਦ ਪੰਗਤੀਆਂ ਦਾ ਮੰਗਲਾਚਰਣ ਕਰਦਾ ਹੈ।

7. ਆਦਰਸ਼ ਕੀਰਤਨੀਆ ਕੀਰਤਨ ਕਰਦੇ ਸਮੇਂ ਵਾਹਿਗੁਰੂ ਨੂੰ ਆਪਣੇ ਅੰਗ ਸੰਗ ਸਮਝਦਾ ਹੈ ਅਤੇ ਮੋਹ ਮਾਇਆ ਦੇ ਚੱਕਰਾਂ ਤੋਂ ਮੁਕਤ ਹੋ ਕੇ ਕੀਰਤਨ ਦਾ ਆਨੰਦ ਲੈਂਦਾ ਹੈ। ਉਹ ਸਹਿਜ ਨਾਲ ਕੀਰਤਨ ਕਰਦਾ ਹੈ ਅਤੇ

ਗੁਰਬਾਣੀ ਵਿਚੋਂ ਅਗਵਾਈ ਪ੍ਰਾਪਤ ਕਰਦਾ ਹੈ :

ਸਹਜੇ ਗਾਵਿਆ ਥਾਇ ਪਵੈ ॥ ਬਿਨੁ ਸਹਜੈ ਕਥਨੀ ਬਾਦਿ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੮)

ਉਹ ਹਉਮੈ ਵਿਚ ਆ ਕੇ ਕੀਰਤਨ ਨਹੀਂ ਕਰਦਾ ਕਿਉਂਕਿ ਹਉਮੈ ਵਿਚ ਕੀਤਾ ਗਿਆ ਕੀਰਤਨ ਨਿਸਫਲ ਹੁੰਦਾ ਹੈ। ਇਸ ਪ੍ਰਥਾਇ ਗੁਰੂ ਅਮਰਦਾਸ ਜੀ ਦਾ ਫੁਰਮਾਨ ਹੈ :

ਇਕਿ ਗਾਵਤ ਰਹੇ ਮਨਿ ਸਾਦੁ ਨ ਪਾਇ ॥

ਹਉਮੈ ਵਿਚਿ ਗਾਵਹਿ ਬਿਰਥਾ ਜਾਇ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੫੮)

8. ਆਦਰਸ਼ ਕੀਰਤਨੀਆ ਪੂਰੀ ਲਗਨ ਨਾਲ ਕੀਤੀ ਮਿਹਨਤ ਤੋਂ ਬਾਅਦ ਹੀ ਕੀਰਤਨ ਕਰਨਾ ਆਰੰਭ ਕਰਦਾ ਹੈ। ਉਸ ਦਾ ਪੂਰਾ ਜਥਾ ਸ਼ਰਧਾ ਅਤੇ ਵਿਚਾਰਾਂ ਦਾ ਧਾਰਨੀ ਹੁੰਦਾ ਹੈ। ਸੁਭਾਅ ਅਤੇ ਲਿਬਾਸ ਇਕ ਹੁੰਦਾ ਹੈ ਜੋ ਸੰਗਤ ਨੂੰ ਇਕ ਰੂਪ 'ਚ ਨਜ਼ਰ ਆਉਂਦਾ ਹੈ।

9. ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਯੁਕਤ ਕਾਵਿ ਰੂਪ ਜਿਵੇਂ : ਪਦੇ, ਵਾਰਾਂ, ਛੰਤ, ਘੋੜੀਆਂ, ਅਲਾਹੁਣੀਆਂ ਆਦਿ ਦਾ ਉਪਯੁਕਤ ਗਾਇਨ ਸ਼ੈਲੀਆਂ ਅਨੁਸਾਰ ਹੀ ਆਦਰਸ਼ ਕੀਰਤਨੀਆ ਕੀਰਤਨ ਕਰਦਾ ਹੈ ਅਤੇ ਇਸ ਬਾਰੇ ਉਸ ਨੂੰ ਪੂਰੀ ਸੋਝੀ ਹੁੰਦੀ ਹੈ। ਆਦਰਸ਼ ਕੀਰਤਨੀਆ ਸਿੰਘ ਲੋੜ ਪੈਣ ਤੇ ਕੀਰਤਨ ਦੇ ਦੌਰਾਨ ਸਮੇਂ ਨੂੰ ਮੁੱਖ ਰੱਖ ਕੇ ਢੁਕਵੀਂ ਕਥਾ ਭਾਵ ਵਾਰਤਾ ਕਰਦਾ ਹੈ। ਗੁਰਬਾਣੀ ਅਨੁਸਾਰ ਹੀ ਢੁਕਵੇਂ ਪਰਮਾਣ ਦੇ ਕੇ ਸਿਧਾਂਤਾਂ ਦੀ ਸਪੱਸ਼ਟਤਾ ਕਰਦਾ ਹੈ।

10. ਆਦਰਸ਼ ਕੀਰਤਨੀਆ ਮਾਇਆ ਦੇ ਚੱਕਰਾਂ 'ਚ ਨਹੀਂ ਪੈਂਦਾ, ਕੀਰਤਨ ਰੋਕ ਕੇ ਆਈ ਭੇਟਾ ਦੇ ਅਰਦਾਸੇ ਨਹੀਂ ਕਰਦਾ। ਆਦਰਸ਼ ਕੀਰਤਨੀਆ ਸਿੰਘ ਸ਼ਬਦ ਕੰਠ ਕਰਕੇ ਕੀਰਤਨ ਕਰਦਾ ਹੈ। ਸਾਹਮਣੇ ਪੋਥੀ, ਗੁਟਕਾ, ਕਾਰਡ ਜਾਂ ਪਰਚੀ ਨਹੀਂ ਰੱਖਦਾ।

## ੲ. ਗੁਰਮਤਿ ਮਰਿਯਾਦਾ/ਵਿਚਾਰਧਾਰਾ ਬਾਬਤ ਗੁਣ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਵੱਖ-ਵੱਖ ਗੁਰੂ ਸਾਹਿਬਾਨ ਦੁਆਰਾ ਉਚਾਰੀ ਬਾਣੀ ਦੀ ਵਿਚਾਰਧਾਰਾ ਨੂੰ ਗੁਰਮਤਿ ਕਿਹਾ ਜਾਂਦਾ ਹੈ। ਆਦਰਸ਼ ਕੀਰਤਨੀਆ ਗੁਰਮਤਿ ਦਾ ਧਾਰਨੀ, ਨਿਤਨੇਮੀ ਖਾਸ ਤੌਰ 'ਤੇ ਅੰਮ੍ਰਿਤਧਾਰੀ ਹੁੰਦਾ

ਹੈ। ਇਨ੍ਹਾਂ ਗੁਣਾਂ ਤੋਂ ਇਲਾਵਾ ਕਈ ਹੋਰ ਗੁਣ ਹਨ ਜਿਨ੍ਹਾਂ ਦਾ ਆਦਰਸ਼ ਕੀਰਤਨੀਏ ਦੇ ਜੀਵਨ ਵਿਚ ਹੋਣਾ ਬਹੁਤ ਜ਼ਰੂਰੀ ਹੈ।

1. ਆਦਰਸ਼ ਕੀਰਤਨੀਏ ਵਿਚ ਹਉਮੈ ਨਹੀਂ ਹੋਣੀ ਚਾਹੀਦੀ। ਉਹ ਨਿਮਰਤਾ ਨਾਲ ਸਹਿਜਤਾ ਪੂਰਵਕ ਕੀਰਤਨ ਕਰਦਾ ਹੈ। ਜਿਵੇਂ : 'ਸਹਿਜੇ ਗਾਵਿਆ ਹਰਿ ਥਾਇ ਪਵੈ ॥' ਉਸ ਦੇ ਕੀਰਤਨ ਵਿਚ ਸ਼ੁਕਰਾਨੇ ਦਾ ਭਾਵ, ਅਰਦਾਸ ਦਾ ਭਾਵ ਅਤੇ ਪ੍ਰਮਾਤਮਾ ਦੀ ਉਸਤਤੀ ਦਾ ਭਾਵ ਹੋਣਾ ਜ਼ਰੂਰੀ ਹੈ।
2. ਆਦਰਸ਼ ਕੀਰਤਨੀਆ ਗੁਰਬਾਣੀ ਦਾ ਸ਼ੁੱਧ ਅਤੇ ਸਪੱਸ਼ਟ ਉਚਾਰਨ ਕਰਦਾ ਹੈ, ਤਾਂ ਜੋ ਸੰਗਤ ਰੂਪ ਵਿਚ ਬੈਠੇ ਸਰੋਤਿਆਂ ਨੂੰ ਗੁਰਬਾਣੀ ਦੇ ਭਾਵ ਸਮਝ ਆ ਸਕਣ ਅਤੇ ਆਸਾਨੀ ਨਾਲ ਹਿਰਦੇ ਵਿਚ ਵਸਾਏ ਜਾ ਸਕਣ। ਬੇਸ਼ੱਕ ਗੁਰਬਾਣੀ ਦੀਆਂ ਲਗਾਂ ਮਾਤਰਾ ਪੁਰਾਤਨ ਲਿਪੀ ਦੇ ਆਚਾਰ 'ਤੇ ਪ੍ਰਯੋਗ ਕੀਤੀਆਂ ਗਈਆਂ ਹਨ, ਪਰ ਫਿਰ ਵੀ ਆਦਰਸ਼ ਕੀਰਤਨੀਆ ਅਰਥਾਂ ਨੂੰ ਧਿਆਨ ਵਿਚ ਰੱਖ ਕੇ ਗੁਰਬਾਣੀ ਦਾ ਉਚਾਰਨ ਕਰਦਾ ਹੈ।
3. ਆਦਰਸ਼ ਕੀਰਤਨੀਏ ਦਾ ਪਹਿਰਾਵਾ ਸਾਫ ਸੁਥਰਾ ਅਤੇ ਸਧਾਰਨ ਹੁੰਦਾ ਹੈ। ਉਹ ਵਾਧੂ ਵਿਖਾਵਾ, ਹਾਰ ਸ਼ਿੰਗਾਰ ਵੱਲ ਧਿਆਨ ਨਹੀਂ ਦਿੰਦਾ। ਆਦਰਸ਼ ਕੀਰਤਨੀਆ ਮਾਇਆ ਦੇ ਮੋਹ 'ਚ ਗਲਤਾਨ ਨਹੀਂ ਹੁੰਦਾ। ਉਹ ਵੱਧ ਮਾਇਆ ਦੇ ਚੱਕਰ ਵਿਚ ਵੀ ਆਪਣੇ ਅਸੂਲਾਂ ਨੂੰ ਤੋੜਦਾ ਨਹੀਂ।
4. ਆਦਰਸ਼ ਕੀਰਤਨੀਆ ਸਮਾਜ ਵਿਚ ਵਿਚਰਦੇ ਸਮੇਂ, ਬਾਹਰ ਅੰਦਰ ਆਉਂਦੇ ਜਾਂਦੇ ਸਮੇਂ ਫਾਲਤੂ ਥਾਵਾਂ 'ਤੇ ਆਪਣਾ ਵਕਤ ਬਰਬਾਦ ਨਹੀਂ ਕਰਦਾ, ਸਗੋਂ ਆਪਣਾ ਸਮਾਂ ਰਿਆਜ਼ ਦੇ ਨਾਲ-ਨਾਲ ਨਾਮ ਸਿਮਰਨ ਵਿਚ ਬਤੀਤ ਕਰਦਾ ਹੈ। ਉਹ ਹਮੇਸ਼ਾਂ ਮਿੱਠਾ ਬੋਲਦਾ ਹੈ, ਕੌੜਾ ਬਚਨ ਬੋਲ ਕੇ ਕਿਸੇ ਦਾ ਦਿਲ ਨਹੀਂ ਦੁਖਾਉਂਦਾ।
5. ਆਦਰਸ਼ ਕੀਰਤਨੀਆ ਧਰਮ ਦੀ ਪਾਲਣਾ ਕਰਦਾ ਹੋਇਆ ਕਿਰਤ ਕਰਦਾ ਹੈ, ਕਿਸੇ ਦਾ ਹੱਕ ਨਹੀਂ ਮਾਰਦਾ ਅਤੇ ਗਰੀਬ ਦੇ ਮੂੰਹ ਨੂੰ ਗੁਰੂ ਦੀ ਗੋਲਕ ਸਮਝਦਾ ਹੈ। ਉਹ ਆਪਣੀ ਨੇਕ ਕਮਾਈ ਦਾ ਦਸਵੰਦ ਵੀ ਕੱਢਦਾ ਹੈ।

ਉਪਰੋਕਤ ਵਰਣਿਤ ਗੁਣਾਂ ਨੂੰ ਅਪਨਾਉਂਦਿਆਂ ਅਤੇ ਔਗੁਣਾਂ ਦਾ ਤਿਆਗ ਕਰਕੇ ਜਿਹੜੇ ਕੀਰਤਨੀਏ ਆਪਣੀ ਕਲਾ ਜਾਂ ਕੀਰਤਨ ਦਾ ਪ੍ਰਦਰਸ਼ਨ ਕਰਦੇ ਹਨ, ਉਹ ਸਰੋਤਿਆਂ ਦੇ ਰੂਪ 'ਚ ਬੈਠੀ ਸੰਗਤ ਨੂੰ ਕੀਲ ਲੈਂਦੇ ਹਨ। ਆਮ ਤੌਰ 'ਤੇ ਦੇਖਣ ਵਿਚ ਆਇਆ ਹੈ ਕਿ ਬਹੁਤੇ ਲੋਕ ਕੁਝ ਰਾਗ ਸਿਖ ਕੇ, ਕੁਝ ਸ਼ਬਦ ਸਿਖ ਕੇ ਆਪਣੇ ਆਪ ਨੂੰ ਕੀਰਤਨੀਏ ਕਹਾਉਣ ਲੱਗ ਪੈਂਦੇ ਹਨ। ਅਜਿਹੇ ਗਾਇਕ

ਆਪਣੇ ਔਗੁਣਾਂ ਤੋਂ ਜ਼ਾਂ ਤਾਂ ਜਾਣੂ ਹੀ ਨਹੀਂ ਹੁੰਦੇ ਜਾਂ ਫਿਰ ਉਨ੍ਹਾਂ ਦੇ ਔਗੁਣ ਇੰਨੇ ਪੱਕ ਜਾਂਦੇ ਹਨ ਕਿ ਉਹ ਇਨ੍ਹਾਂ ਨੂੰ ਸੁਧਾਰਨ ਤੋਂ ਅਸਮਰਥ ਹੋ ਜਾਂਦੇ ਹਨ। ਨਤੀਜੇ ਵਜੋਂ ਉਨ੍ਹਾਂ ਦੇ ਪ੍ਰਸਤੁਤੀਕਰਨ ਵਿਚ ਰਸ ਅਤੇ ਭਾਵ ਦੀ ਉਤਪਤੀ ਦੀ ਬਜਾਏ ਬੇਚੈਨੀ ਪੈਦਾ ਹੁੰਦੀ ਹੈ। ਇਸ ਲਈ ਇਹ ਬਹੁਤ ਜ਼ਰੂਰੀ ਹੈ ਕਿ ਸੰਗੀਤ ਸਿੱਖਿਆ ਦੇ ਆਰੰਭ ਵਿਚ, ਗੁਰਮਤਿ ਦੀ ਵਿਚਾਰਧਾਰਾ ਨੂੰ ਸਮਝਣਾ ਸ਼ੁਰੂ ਕਰਨ ਸਮੇਂ ਕਿਸੀ ਯੋਗ ਗੁਰੂ ਤੋਂ ਸਿੱਖਿਆ ਲੈਣੀ ਚਾਹੀਦੀ ਹੈ ਤਾਂ ਹੀ ਇਕ ਆਦਰਸ਼ ਕੀਰਤਨੀਆ ਬਣਿਆ ਜਾ ਸਕਦਾ ਹੈ।

# ਜੀਵਨੀ : ਭਾਈ ਸੱਤਾ ਅਤੇ ਬਲਵੰਡ

ਗੁਰਮਤਿ ਸੰਗੀਤ ਪਰੰਪਰਾ 'ਚ ਭਾਈ ਸੱਤਾ ਜੀ ਅਤੇ ਬਲਵੰਡ ਜੀ ਦੀ ਰਬਾਬੀ ਕੀਰਤਨ ਜੋੜੀ ਦਾ ਬੜਾ ਮਹੱਤਵਪੂਰਨ ਸਥਾਨ ਹੈ। ਭਾਈ ਸੱਤਾ ਜੀ ਅਤੇ ਬਲਵੰਡ ਜੀ ਦੋਨੋਂ ਬੜੇ ਮਹਾਨ ਕੀਰਤਨੀਏ ਸਨ। ਇਹ ਮੋਖੜ ਜਾਤ ਦੇ ਮਰਾਸੀ ਸਨ ਅਤੇ ਜੀਂਦ ਰਿਆਸਤ 'ਚ ਪਿੰਡ 'ਜੱਟਪੁਰ ਲੰਮਾ' ਦੇ ਰਹਿਣ ਵਾਲੇ ਸਨ। ਭਾਈ ਬਲਵੰਡ ਜੀ ਬ੍ਰਿਜ ਭਾਸ਼ਾ ਦੇ ਵੀ ਉਚ ਕੋਟੀ ਦੇ ਕਵੀ ਸਨ। ਇਨ੍ਹਾਂ ਦੀ ਇਸ ਪ੍ਰਤਿਭਾ ਨੂੰ ਸਲਾਹੁੰਦਿਆਂ ਹੋਇਆ ਗੁਰੂ ਅਰਜਨ ਦੇਵ ਜੀ ਨੇ ਇਨ੍ਹਾਂ ਨੂੰ 'ਰਾਇ' ਦਾ ਖਿਤਾਬ ਦਿੱਤਾ। ਕੁਝ ਲੋਕ ਭਾਈ ਬਲਵੰਡ ਜੀ ਨੂੰ ਗੁਰੂ ਨਾਨਕ ਦੇਵ ਜੀ ਦਾ ਸਾਥੀ ਭਾਈ ਮਰਦਾਨਾ ਜੀ ਦਾ ਭਰਾ ਅਤੇ ਕਈ ਹੋਰ ਇਤਿਹਾਸਕਾਰ ਭਾਈ ਬਲਵੰਡ ਜੀ ਅਤੇ ਭਾਈ ਸੱਤਾ ਜੀ ਨੂੰ ਪਿਉ ਪੁੱਤਰ ਅਤੇ ਕਈ ਇਨ੍ਹਾਂ ਨੂੰ ਵੱਡਾ ਛੋਟਾ ਭਰਾ ਸਮਝਦੇ ਹਨ। ਉਪਲਬੱਧ ਹਵਾਲਿਆਂ ਦੇ ਆਧਾਰ 'ਤੇ ਇਨ੍ਹਾਂ ਦੇ ਆਪਸੀ ਰਿਸ਼ਤੇ ਬਾਰੇ ਪਰਪੱਕ ਤੌਰ 'ਤੇ ਕੁਝ ਵੀ ਨਹੀਂ ਕਿਹਾ ਜਾ ਸਕਦਾ।

ਭਾਈ ਵੀਰ ਸਿੰਘ ਜੀ ਅਨੁਸਾਰ ਭਾਈ ਬਲਵੰਡ ਜੀ ਅਤੇ ਭਾਈ ਸੱਤਾ ਜੀ ਗੁਰੂ ਅੰਗਦ ਦੇਵ ਜੀ ਤੋਂ ਲੈ ਕੇ ਗੁਰੂ ਅਰਜਨ ਦੇਵ ਜੀ ਤੱਕ ਗੁਰੂ ਦਰਬਾਰ 'ਚ ਕੀਰਤਨ ਕਰਨ ਦੀ ਸੇਵਾ ਦਾ ਮਾਣ ਪ੍ਰਾਪਤ ਕਰਦੇ ਰਹੇ ਹਨ। ਮਹਾਨ ਕੋਸ਼ ਗ੍ਰੰਥ ਵਿਚ ਭਾਈ ਕਾਨ੍ਹ ਸਿੰਘ ਨਾਭਾ ਨੇ ਭਾਈ ਸੱਤਾ ਜੀ ਅਤੇ ਭਾਈ ਬਲਵੰਡ ਜੀ ਨੂੰ ਸਿਰਫ ਗੁਰੂ ਅਰਜਨ ਦੇਵ ਜੀ ਦੇ ਦਰਬਾਰ ਦੇ ਹੀ ਕੀਰਤਨੀਏ ਲਿਖਿਆ ਹੈ। ਇਸ ਤੋਂ ਇਲਾਵਾ ਇਹਨਾਂ ਦੇ ਮੁੱਢਲੇ ਜਾਂ ਅੰਤਲੇ ਜੀਵਨ ਬਾਰੇ ਕਿਧਰੇ ਵੀ ਕੋਈ ਠੋਸ ਸਬੂਤ ਨਹੀਂ ਮਿਲਦੇ।

ਗੁਰਬਾਣੀ ਕੀਰਤਨ ਵਿਚ ਇਹ ਦੋਵੇਂ ਡੂਮ ਕੀਰਤਨੀਏ ਬੜੇ ਨਿਪੁੰਨ ਸਨ। ਭਾਈ ਸੱਤਾ ਜੀ ਅਤੇ ਭਾਈ ਬਲਵੰਡ ਜੀ ਦੋਨੋਂ ਰਬਾਬ ਅਤੇ ਸਰੰਦੇ ਨਾਲ ਕੀਰਤਨ ਕਰਿਆ ਕਰਦੇ ਸਨ। ਜਦੋਂ ਵੀ ਇਹ ਰਬਾਬੀ ਜੋੜੀ ਸੁਰ ਤਾਲ ਲੈਅ 'ਚ ਪੂਰਨ ਵਜੂਦ 'ਚ ਆ ਕੇ ਗੁਰਬਾਣੀ ਕੀਰਤਨ ਕਰਦੀ ਤਾਂ ਗੁਰੂ ਦੀਆਂ ਸੰਗਤਾਂ 'ਚ ਇਕ ਰਸ ਦੀ ਛਹਿਬਰ ਲੱਗ ਜਾਂਦੀ। ਇਹਨਾਂ ਦੀ ਅਵਾਜ਼ 'ਚ ਸੋਜ਼ ਅਤੇ ਸਾਜ਼ਾਂ ਵਿਚ

ਜਾਨ ਸੀ ਜਦੋਂ ਉਹ ਰਬਾਬ ਦੀਆਂ ਤਰਬਾਂ ਛੇੜਦੇ ਤਾਂ ਸੰਗਤਾਂ ਦਾ ਮਨ ਪਸੀਜਿਆ ਜਾਂਦਾ ਸੀ। ਸੁਣਨ ਵਿਚ ਆਉਂਦਾ ਹੈ ਕਿ ਰਬਾਬ ਸਾਜ਼ ਤਾਂ ਇਨ੍ਹਾਂ ਦੇ ਪੀੜੀ-ਦਰ-ਪੀੜੀ ਤੋਂ ਚਲਿਆ ਆ ਰਿਹਾ ਸੀ ਪਰ ਸਰੰਦੇ ਸਾਜ਼ ਦੀ ਕਾਢ ਗੁਰੂ ਅਮਰਦਾਸ ਜੀ ਨੇ ਕੀਤੀ ਅਤੇ ਉਸ ਸਰੰਦੇ ਨੂੰ ਵੀ ਵਜਾਉਣ ਵਿਚ ਇਨ੍ਹਾਂ ਨੂੰ ਕਾਫੀ ਮੁਹਾਰਤ ਹਾਸਲ ਸੀ।

ਭਾਈ ਸੱਤਾ ਜੀ ਅਤੇ ਬਲਵੰਡ ਜੀ ਬਾਰੇ ਗੁਰੂ ਘਰ ਨਾਲ ਨਰਾਜ਼ ਹੋਣ ਦੀਆਂ ਤਿੰਨ ਸਾਖੀਆਂ ਇਤਿਹਾਸ 'ਚ ਮਿਲਦੀਆਂ ਹਨ। ਭਾਈ ਵੀਰ ਸਿੰਘ ਜੀ ਅਨੁਸਾਰ ਪਹਿਲੀ ਘਟਨਾ ਗੁਰੂ ਅੰਗਦ ਦੇਵ ਜੀ ਦੇ ਦਰਬਾਰ ਦੀ ਹੈ। ਇਨ੍ਹਾਂ ਅਨੁਸਾਰ ਭਾਈ ਬਲਵੰਡ ਜੀ ਜਦੋਂ ਕਿਤੇ ਵਿਹਲੇ ਸਮੇਂ ਗੁਰੂ ਘਰ 'ਚ ਘੁੰਮ ਫਿਰ ਰਹੇ ਸਨ ਤਾਂ ਉਸ ਸਮੇਂ ਬਾਬਾ ਬੁੱਢਾ ਜੀ ਪ੍ਰਭੂ ਨਾਲ ਸੁਰਤ ਜੋੜੀ ਕਿਸੇ ਪ੍ਰੇਮ ਭਾਵ 'ਚ ਬੈਠੇ ਕਿਸੇ ਅਦੁੱਤੀ ਰੰਗ 'ਚ ਮਸਤ ਸਨ। ਅਚਾਨਕ ਭਾਈ ਬਲਵੰਡ ਜੀ ਉਧਰ ਆ ਗਏ। ਬਾਬਾ ਬੁੱਢਾ ਜੀ ਨੇ ਹੱਥ ਜੋੜ ਕੇ ਕਿਹਾ ਕਿ, "ਹੇ ਬਲਵੰਡ ਗੁਰੂ ਕੇ ਪਿਆਰੇ, ਬਾਬੇ ਦਾ ਕੋਈ ਸ਼ਬਦ ਸੁਣਾ ਦਿਉ।" ਅਗੋਂ ਭਾਈ ਬਲਵੰਡ ਜੀ ਬਾਬਾ ਬੁੱਢਾ ਜੀ ਨੂੰ ਥੋੜਾ ਕੁ ਖਰਵਾ ਬੋਲੇ ਅਤੇ ਕਹਿਣ ਲੱਗੇ, "ਬਾਬਾ ਜੀ ਆਹ ਵੇਲਾ ਸ਼ਬਦ ਦਾ ਨਹੀਂ ਜਦੋਂ ਗੁਰੂ ਦਰਬਾਰ 'ਚ ਚੌਕੀ ਲੱਗੀ ਹੋਵੇ ਆ ਕੇ ਸੁਣ ਲੈਣਾ, ਮੈਂ ਐਵੇਂ ਹਰ ਕਿਸੇ ਅੱਗੇ ਨਹੀਂ ਗਾ ਵਜਾ ਸਕਦਾ।" ਬਾਬਾ ਬੁੱਢਾ ਜੀ ਹੋਰ ਭਾਵੁਕ ਹੋ ਗਏ ਸ਼ਾਂਤ ਚਿਤ ਹੋ ਕੇ ਮਨ ਇਕਾਗਰ ਕਰਦੇ ਹੋਏ ਨੈਣੋਂ ਨੀਰ ਵਹਾਉਂਦੇ ਹੋਏ ਚੁੱਪ ਹੋ ਗਏ। ਉਸ ਉਪਰਾਂਤ ਰਬਾਬੀ ਬਲਵੰਡ ਉਥੋਂ ਚਲਾ ਗਿਆ। ਸੰਧਿਆ ਦੀ ਕੀਰਤਨ ਚੌਕੀ ਵੇਲੇ ਭਾਈ ਬਲਵੰਡ ਜੀ ਰਬਾਬ ਚੁਕੀ ਗੁਰੂ ਦਰਬਾਰ 'ਚ ਕੀਰਤਨ ਲਈ ਹਾਜ਼ਰ ਹੋਏ ਤਾਂ ਗੁਰੂ ਸਾਹਿਬਾਨ ਨੇ ਸ਼ਬਦ ਕੀਰਤਨ ਸੁਣਨ ਤੋਂ ਸਾਫ ਨਾਂਹ ਕਰ ਦਿੱਤੀ। ਰਬਾਬੀ ਬਲਵੰਡ ਜੀ ਨੇ ਕਾਰਨ ਪੁਛਿਆ ਤਾਂ ਗੁਰੂ ਸਾਹਿਬ ਬੋਲੇ ਕਿ ਹੁਣ ਸੁਣਨ ਦਾ ਵੇਲਾ ਨਹੀਂ ਜਦੋਂ ਮੇਰੇ ਕੋਲ ਸੁਣਨ ਦਾ ਸਮਾਂ ਸੀ ਤੇਰੇ ਕੋਲ ਸੁਨਾਉਣ ਦਾ ਨਹੀਂ ਸੀ ਜਦ ਸੁਨਾਉਣ ਆਇਆ ਮੇਰੇ ਕੋਲ ਸੁਣਨ ਦਾ ਨਹੀਂ। ਭਾਈ ਬਲਵੰਡ ਜੀ ਸਾਰੀ ਵਿਥਿਆ ਜਾਣ ਗਏ ਕਿ ਪਾਤਸ਼ਾਹ ਜਾਣੀ ਜਾਣ ਹਨ ਕਿ ਮੈਂ ਅੱਜ ਬਾਬਾ ਬੁੱਢਾ ਜੀ ਨੂੰ ਸ਼ਬਦ ਨਹੀਂ ਸੀ ਸੁਣਾਇਆ। ਭਾਈ ਬਲਵੰਡ ਜੀ ਬੋਲੇ "ਹੇ ਪਾਤਿਸ਼ਾਹ ਮੈਂ ਆਪ ਦੇ ਅੱਗੇ ਤਾਂ ਗਾ ਸਕਦਾ ਹਾਂ ਪਰ ਹਰ ਜੱਟ ਬੂਟ ਅੱਗੇ ਨਹੀਂ ਗਾ ਸਕਦਾ। ਮਹਿਮਾਂ ਪ੍ਰਕਾਸ਼ 'ਚ ਵੀ ਲਿਖਿਆ ਹੈ :

ਹਉ ਜਾਟ ਬੂਟ ਅਗੇ ਨਹੀਂ ਗਾਊ ॥

ਗੁਰੂ ਸਾਹਿਬਾਨ ਬਹੁਤ ਹੈਰਾਨ ਹੋਏ ਕਿ ਗੁਰੂ ਘਰ ਦੇ ਰਬਾਬੀ ਕੀਰਤਨੀਏ ਕਿਹੋ ਜਿਹੇ ਬਚਨ ਬੋਲ ਰਹੇ ਹਨ। ਭਾਈ ਬਲਵੰਡ ਗੁਰੂ ਸਾਹਿਬਾਨ ਨੂੰ ਵੀ ਵੱਧ

ਘੱਟ ਬੋਲਦੇ ਹੋਏ ਚਲੇ ਗਏ ਕਿ ਨਾ ਤਾਂ ਨਾ ਸਹੀ। ਸਾਡੇ ਪਾਸ ਗੁਰੂ ਬਾਬੇ ਦੀ ਬਾਣੀ ਹੈ, ਹੋਰ ਦੁਆਰੇ ਮੰਗ ਖਾਵਾਂਗੇ, ਗੁਣ ਹੈ ਸਾਡੇ ਪਾਸ, ਗੁਣੀ ਨੂੰ ਕਾਹਦੀ ਘਾਟ। ਇਸ ਤਰ੍ਹਾਂ ਅਵਾ-ਤਵਾ ਬੋਲਦੇ ਹੋਏ ਚਲੇ ਗਏ। ਭਾਈ ਬਲਵੰਡ ਜੀ ਦੇ ਜਾਣ ਤੋਂ ਬਾਅਦ ਗੁਰੂ ਜੀ ਨੇ ਕਿਸੇ ਮਰਜੀਵੜੇ ਨੂੰ ਕੀਰਤਨ ਕਰਨ ਦਾ ਵਰਦਾਨ ਦੇ ਕੇ ਕੀਰਤਨ ਕਰਨ ਤੇ ਲਗਾ ਲਿਆ। ਥੋੜੇ ਕੁ ਦਿਨ ਬੀਤਣ ਤੇ ਕਿਸੇ ਨੇ ਵੀ ਗੁਣ ਤੇ ਗੁਣੀ ਬਲਵੰਡ ਨੂੰ ਨਾਂ ਪੁਛਿਆ। ਕੀਰਤਨ ਸੁਣਨ ਸੁਣਾਉਣ ਲਈ ਕਿਸੇ ਨਾ ਕਿਹਾ। ਸਗੋਂ ਸੰਗਤ ਕਹੇ ਕਿ ਜਿਸ ਨੂੰ ਗੁਰੂ ਨੇ ਨਹੀਂ ਸੁਣਿਆ ਅਸੀਂ ਕਿਉਂ ਸੁਣੀਏ। ਗੁਰਸਿੱਖਾਂ ਨੇ ਭਾਈ ਬਲਵੰਡ ਨੂੰ ਮੂੰਹ ਤੱਕ ਨਾ ਲਗਾਇਆ। ਥੋੜੇ ਕੁ ਦਿਨਾਂ ਬਾਅਦ ਜਦੋਂ ਕਿਸੇ ਪਾਸਿਓਂ ਪੈਸਾ ਨਾ ਆਇਆ ਤਾਂ ਭਾਈ ਬਲਵੰਡ ਦੇ ਹੋਸ਼ ਟਿਕਾਣੇ ਆ ਗਏ। ਉਸ ਨੇ ਮਹਿਸੂਸ ਕੀਤਾ ਕਿ ਗੁਰੂ ਦੇ ਅਸ਼ੀਰਵਾਦ ਬਿਨਾਂ ਕੁਝ ਵੀ ਪ੍ਰਾਪਤ ਨਹੀਂ ਹੋਣਾ। ਅਜਿਹੀ ਸਥਿਤੀ ਵਿਚ ਉਸ ਨੂੰ ਗੁਰੂ ਜੀ ਦੀ ਯਾਦ ਆਈ ਅਤੇ ਉਸ ਨੇ ਕਿਸੇ ਗੁਰਸਿੱਖ ਨੂੰ ਕਿਹਾ ਕਿ ਮੈਥੋਂ ਭੁੱਲ ਹੋ ਗਈ ਹੈ, ਮੇਰੀ ਭੁੱਲ ਨੂੰ ਗੁਰੂ ਪਾਸੋਂ ਬਖਸ਼ਾਓ। ਅੰਤ ਸਾਰੀ ਸੰਗਤ ਨੇ ਗੁਰੂ ਪਾਸ ਜਾ ਕੇ ਇਨ੍ਹਾਂ ਦੀ ਗਲਤੀ ਦੀ ਮੁਆਫੀ ਲਈ ਬੇਨਤੀ ਕੀਤੀ ਅਤੇ ਗੁਰੂ ਪਾਸੋਂ ਇਨ੍ਹਾਂ ਦੀ ਭੁੱਲ ਬਖ਼ਸ਼ਾਈ ਤੇ ਮੁਆਫੀ ਦਿਵਾਈ। ਭਾਈ ਬਲਵੰਡ ਜੀ ਦੋਬਾਰਾ ਫਿਰ ਗੁਰੂ ਘਰ ਕੀਰਤਨ ਦੀ ਸੇਵਾ ਕਰਨ ਲਗ ਪਏ।

ਦੂਜੀ ਸਾਖੀ ਅਨੁਸਾਰ ਭਾਈ ਸੱਤਾ ਜੀ ਅਤੇ ਭਾਈ ਬਲਵੰਡ ਜੀ ਗੁਰੂ ਅਰਜਨ ਦੇਵ ਜੀ ਦੇ ਦਰਬਾਰੀ ਕੀਰਤਨੀਏ ਸਨ, ਜੋ ਸਵੇਰੇ ਸ਼ਾਮ ਗੁਰੂ ਉਸਤਤੀ ਕਰਦੇ ਸਨ। ਇਹ ਰਬਾਬ ਨਾਲ ਬਹੁਤ ਹੀ ਰਸਭਿੰਨਾ ਕੀਰਤਨ ਕਰਿਆ ਕਰਦੇ ਸਨ। ਇਕ ਦਿਨ ਦੋਹਾਂ ਰਬਾਬੀਆਂ ਨੇ ਹੱਥ ਬੰਨ ਕੇ ਬੇਨਤੀ ਕੀਤੀ ਕਿ ਪਾਤਸ਼ਾਹ ਸਾਡੀ ਲੜਕੀ ਦੀ ਘਰੇ ਸ਼ਾਦੀ ਹੈ, ਮਾਇਆ ਦੀ ਜ਼ਰੂਰਤ ਹੈ, ਆਪ ਪੂਰੀ ਕਰੋ। ਦੀਨ ਦਇਆਲ ਪਾਤਸ਼ਾਹ ਤੁਠੇ ਅਤੇ ਬੋਲੇ ਤੁਸੀਂ ਹੀ ਦੱਸੋ ਕਿੰਨੀ ਕੁ ਮਾਇਆ ਚਾਹੀਦੀ ਹੈ। ਉਨ੍ਹਾਂ ਨੇ ਅਗਲੇ ਦਿਨ ਦਾ ਚੜ੍ਹਾਵਾ (ਭੇਟਾ) ਲੈ ਜਾਣ ਲਈ ਕਿਹਾ, ਪਾਤਸ਼ਾਹ ਨੇ ਕਿਹਾ 'ਠੀਕ ਹੈ'। ਅਗਲੇ ਦਿਨ ਦੋਨੋਂ ਰਬਾਬੀ ਬੜੇ ਚਾਈਂ ਤਾਈਂ ਕੀਰਤਨ ਲਈ ਆਏ ਪਰ ਗੁਰੂ ਘਰ ਦੇ ਵਿਰੋਧੀ ਪ੍ਰਿਥੀ ਚੰਦ ਨੇ ਸਾਰੀ ਸੰਗਤ ਪਾਸੋਂ ਭੇਟਾ ਰਸਤੇ ਵਿਚ ਹੀ ਲੈ ਲਈ। ਜਿਸ ਦੇ ਫਲਸਰੂਪ ਗੁਰੂ ਘਰ ਭੇਟਾ ਘੱਟ ਆਈ। ਜਿਸ ਨਾਲ ਦੋਨੋਂ ਰਬਾਬੀ ਕੀਰਤਨੀਏ ਤਲਖੀ 'ਚ ਆ ਗਏ। ਉਹ ਦੋਨੋਂ ਗੁਰੂ ਨਾਲ ਨਰਾਜ਼ਗੀ ਪ੍ਰਗਟ ਕਰਕੇ ਆਪਣੇ ਘਰ ਨੂੰ ਆ ਗਏ ਅਤੇ ਅਗਲੇ ਦਿਨ ਤੋਂ ਗੁਰੂ ਘਰ 'ਚ ਕੀਰਤਨ ਕਰਨਾ ਬੰਦ ਕਰ ਦਿੱਤਾ।

ਅਗਲੇ ਦਿਨ ਸਵੇਰੇ ਜਦ ਭਾਈ ਸੱਤਾ ਜੀ ਅਤੇ ਬਲਵੰਡ ਜੀ ਕੀਰਤਨ ਕਰਨ

ਲਈ ਨਾ ਆਏ ਤਾਂ ਪਾਤਸ਼ਾਹ ਨੇ ਕਾਰਨ ਪੁਛਿਆ। ਕਿਸੇ ਨੂੰ ਕੁਝ ਵੀ ਪਤਾ ਨਹੀਂ ਸੀ। ਪਾਤਸ਼ਾਹ ਆਪ ਨੰਗੇ ਪੈਰੀਂ ਭਾਈ ਸੱਤਾ ਅਤੇ ਭਾਈ ਬਲਵੰਡ ਦੇ ਘਰ ਗਏ ਅਤੇ ਜਾ ਕੇ ਕਿਹਾ ਕਿ ਭਾਈ ਜੀ ਕੀਰਤਨ ਲਈ ਨਹੀਂ ਆਏ ? ਤਾਂ ਉਹਨਾਂ ਨੇ ਅੱਗੋਂ ਬੋਲ ਕਬੋਲ ਬੋਲਣੇ ਸ਼ੁਰੂ ਕਰ ਦਿੱਤੇ। ਪਹਿਲੇ ਚਾਰ ਪਾਤਸ਼ਾਹਾਂ ਦੇ ਸੰਬੰਧ 'ਚ ਕਾਫੀ ਉਲਟਾ ਸਿੱਧਾ ਬੋਲੇ ਅਤੇ ਕਿਹਾ ਕਿ, "ਗੁਰੂ ਸਾਹਿਬ ਦੀ ਸੋਭਾ ਸਰਦਾਰੀ ਸਾਡੀ ਹੀ ਬਣਾਈ ਹੋਈ ਹੈ। ਨਾਨਕ ਨੂੰ ਵੀ ਸਾਡੇ ਮਰਦਾਨੇ ਨੇ ਵਡਿਆਈ ਦਿਵਾਈ ਸੀ ਜੇ ਅਸੀਂ ਨਾ ਹੁੰਦੇ ਤਾਂ ਤੁਹਾਨੂੰ ਕੌਣ ਗੁਰੂ ਕਹਿੰਦਾ, ਗੁਰੂ ਬਣਾਉਣਾ ਸਾਡਾ ਕੰਮ ਸੀ।" ਭਾਈ ਸੰਤੋਖ ਸਿੰਘ ਇਸ ਵਰਤਾਰੇ ਬਾਰੇ ਇਸ ਤਰ੍ਹਾਂ ਲਿਖਦੇ ਹਨ :

ਹਮ ਅਬਿ ਰਹਿ ਕੇ ਅਪਰ ਢਿਗ ਲੇ ਗੁਰੂ ਬਣਾਈ ॥
ਹਮ ਅਧੀਨ ਕਰਿਬੋ ਗੁਰ ਨਹਿ ਤੁਮ ਨੇ ਜਾਨਾ ॥
ਜਹਾਂ ਰਾਗ ਹਮ ਕਰਿਹੰਗੇ ਗੁਰੂ ਤਿਸੈ ਬਨਾਵਹਿ ॥

ਇਸ ਤਰ੍ਹਾਂ ਜਦ ਗੁਰੂ ਅਰਜਨ ਦੇਵ ਜੀ ਨੇ ਗੁਰੂ ਘਰ ਅਤੇ ਗੁਰੂਆਂ ਬਾਰੇ ਬੇਅਦਬੀ ਭਰੇ ਸ਼ਬਦ ਸੁਣੇ ਤਾਂ ਪਾਤਸ਼ਾਹ ਨੇ ਕਿਹਾ, "ਤੁਸੀਂ ਫਿਟ ਗਏ ਹੋ, ਤੁਹਾਨੂੰ ਕੋਹੜ ਹੋਊ ! ਗੁਰੂ ਕੇ ਦੋਖੀਓ ਤੁਹਾਨੂੰ ਕੋਈ ਵੀ ਮੂੰਹ ਨਹੀਂ ਲਾਵੇਗਾ।" ਫਿਰ ਗੁਰੂ ਜੀ ਵਾਪਸ ਆ ਗਏ। ਗੁਰੂ ਜੀ ਦੇ ਵਾਪਸ ਆਉਣ ਤੇ ਜਦੋਂ ਸਾਰੀ ਸੰਗਤ ਨੂੰ ਇਸ ਗੱਲ ਦਾ ਪਤਾ ਲਗਾ ਕਿ ਉਨ੍ਹਾਂ ਨੇ ਗੁਰੂ ਅਰਜਨ ਦੇਵ ਜੀ ਅਤੇ ਬਾਕੀ ਗੁਰੂ ਸਾਹਿਬਾਨ ਦੀ ਬੇਅਦਬੀ ਕੀਤੀ ਹੈ ਅਤੇ ਗੁਰੂ ਜੀ ਦੀ ਸ਼ਾਨ ਵਿਚ ਗਲਤ ਸ਼ਬਦ ਕਹੇ ਹਨ ਤਾਂ ਸਾਰੀ ਸੰਗਤ ਨੇ ਉਨ੍ਹਾਂ ਨਿੰਦਕਾਂ ਨਾਲ ਕਿਸੇ ਕਿਸਮ ਦਾ ਕੋਈ ਸੰਬੰਧ ਨਾ ਰੱਖਣ ਦਾ ਫੈਸਲਾ ਕੀਤਾ। ਗੁਰੂ ਜੀ ਨੇ ਸੰਗਤ ਨੂੰ ਆਦੇਸ਼ ਜਾਰੀ ਕੀਤਾ ਕਿ ਕਿਸੇ ਨੇ ਵੀ ਸਾਡੇ ਪਾਸ ਉਨ੍ਹਾਂ ਨੂੰ ਬਖ਼ਸ਼ਾਉਣ ਦੀ ਖੇਚਲ ਨਾ ਕਰਨੀ। ਕਿਸੇ ਨੇ ਵੀ ਅਜਿਹਾ ਕੀਤਾ ਤਾਂ ਉਸ ਦਾ ਮੂੰਹ ਕਾਲਾ ਕਰਕੇ ਗਧੇ ਉਪਰ ਬੈਠਾ ਕੇ ਫਿਰਾਇਆ ਜਾਵੇਗਾ। ਸਾਤੀ ਸੰਗਤ ਨੇ ਗੁਰੂ ਕਾ ਕਿਹਾ ਸਿਰ ਮੱਥੇ ਪਰਵਾਨ ਕੀਤਾ। ਉਸ ਤੋਂ ਬਾਅਦ ਕਿਸੇ ਨੇ ਵੀ ਉਨ੍ਹਾਂ ਦੋਹਾਂ ਨੂੰ ਮੂੰਹ ਨਾ ਲਾਇਆ। ਗੁਰੂ ਕੇ ਨਿੰਦਕ ਦਰ-ਦਰ ਠੋਕਰਾਂ ਖਾਣ ਲੱਗ ਪਏ, ਕੋਹੜ ਹੋਣਾਂ ਸ਼ੁਰੂ ਹੋ ਗਿਆ। ਸਥਿਤੀ ਬਿਲਕੁਲ ਇਸ ਤਰ੍ਹਾਂ ਦੀ ਹੋ ਗਈ ਜਿਹੋ ਜਹੀ ਗੁਰਬਾਣੀ ਦੀ ਨਿਮਨ ਪੰਗਤੀ ਵਿਚ ਦੱਸੀ ਗਈ ਹੈ :

ਜੋ ਸਤਿਗੁਰ ਤੇ ਮੁਹ ਫਿਰੇ ਤਿਨਾ ਠਉਰ ਨ ਠਾਉ ॥
ਜਿਉ ਛੁਟੜਿ ਘਰਿ ਘਰਿ ਫਿਰੈ, ਦੁਹਚਾਰਣਿ ਬਦਨਾਉ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੪੫)

ਕੁਝ ਸਮਾਂ ਬੀਤਣ ਤੇ ਜਦੋਂ ਉਨ੍ਹਾਂ ਨੂੰ ਕਿਸੇ ਵੀ ਮੂੰਹ ਨਾ ਲਾਇਆ ਅਤੇ ਕਿਸੀ ਸਮਾਗਮ ਤੇ ਨਾ ਬੁਲਾਇਆ ਤਾਂ ਉਨ੍ਹਾਂ ਦੀ ਮਾਨਸਿਕ ਅਤੇ ਆਰਥਿਕ ਹਾਲਤ ਬਹੁਤ ਖਰਾਬ ਹੋ ਗਈ। ਉਹ ਦੋਨੋਂ ਆਪਣੇ ਆਪ ਨੂੰ ਕੋਸਦੇ ਕਿ ਕਿੱਥੇ ਅਸੀਂ ਇਤਨੇ ਮਾਨ ਸਨਮਾਣ 'ਚ ਰਹਿੰਦੇ ਸੀ ਤੇ ਕਿੱਥੇ ਹੁਣ ਦੋ ਵੇਲੇ ਦੀ ਰੋਟੀ ਦੇ ਟੁਕੜਿਆਂ ਤੋਂ ਵੀ ਆਤੁਰ ਹੋ ਕੇ ਜ਼ਿਲ੍ਹਤ ਭਰੀ ਜ਼ਿੰਦਗੀ ਬਸਰ ਕਰ ਰਹੇ ਹਾਂ। ਸਭ ਪਾਸਿਓਂ ਘੋਰ ਨਿਰਾਸ਼ਾ ਹੋ ਗਈ ਸੀ। ਕਿਤੇ ਵੀ ਕੋਈ ਢੋਈ ਦੇਣ ਲਈ ਤਿਆਰ ਨਹੀਂ ਸੀ। ਇਸ ਮੰਦਹਾਲੀ ਵਿਚ ਇਨ੍ਹਾਂ ਦੀ ਭੇਂਟ ਭਾਈ ਲੱਧਾ ਜੀ ਨਾਲ ਲਾਹੌਰ ਵਿਖੇ ਹੋਈ। ਇਨ੍ਹਾਂ ਦੋਨਾਂ ਨੇ ਆਪਣੀ ਸਾਰੀ ਵਿਥਿਆ ਬਿਆਨ ਕੀਤੀ ਅਤੇ ਬੇਨਤੀ ਕੀਤੀ ਕਿ ਹੁਣ ਪਾਤਸ਼ਾਹ ਕੋਲੋਂ ਤੁਸੀਂ ਹੀ ਬਖਸ਼ਾ ਸਕਦੇ ਹੋ।

ਭਾਈ ਲੱਧਾ ਜੀ ਨੂੰ ਇਨ੍ਹਾਂ ਤੇ ਬਹੁਤ ਤਰਸ ਆਇਆ। ਉਹ ਆਪਣਾ ਮੂੰਹ ਆਪ ਕਾਲਾ ਕਰਕੇ ਗਧੇ ਉਪਰ ਬੈਠ ਕੇ ਇਨ੍ਹਾਂ ਨੂੰ ਨਾਲ ਲੈ ਕੇ ਗੁਰੂ ਦਰਬਾਰ ਵਿਚ (ਅੰਮ੍ਰਿਤਸਰ) ਆ ਹਾਜ਼ਰ ਹੋਏ। ਹੱਥ ਬੰਨ੍ਹ ਗਲ ਵਿਚ ਪੱਲਾ ਪਾ ਕੇ ਫਰਿਆਦ ਰੂਪ 'ਚ ਬੇਨਤੀ ਕੀਤੀ ਕਿ ਹੇ ਸੱਚੇ ਪਾਤਸ਼ਾਹ ਬਖਸ਼ੰਦ ਹੋ, ਬਖਸ਼ਿਸ਼ ਕਰੋ, ਆਪ ਵਲੋਂ ਧ੍ਰਿਕਾਰੇ ਹੋਏ ਰਬਾਬੀ ਕੀਰਤਨੀਏ ਕੋਹੜੀ ਹੋ ਗਏ ਹਨ। ਮੁਆਫੀ ਲਈ ਬਖਸ਼ਿਸ਼ ਕਰੋ। ਹੁਣ ਪਛਤਾਵੇ ਕਾਰਨ ਦੁਖੀ ਹਨ। ਕੋਈ ਮੂੰਹ ਨਹੀਂ ਲਾਉਂਦਾ, ਮੇਹਰ ਕਰੋ ਕਿ ਮੁੜ ਬਖਸ਼ੇ ਜਾਣ। ਮੈਂ ਨਿਸ਼ਚਾ ਕਰਕੇ ਆਇਆ ਹਾਂ ਕਿ ਆਪ ਜ਼ਰੂਰ ਕਿਰਪਾ ਦੇ ਘਰ 'ਚ ਆ ਕੇ ਮੁਆਫੀ ਦੇਵੋਂਗੇ। ਗੁਰੂ ਸਾਹਿਬ ਸਭ ਦੇਖ ਸੁਣ ਕੇ ਦਇਆ ਦੇ ਘਰ 'ਚ ਆ ਕੇ ਬੋਲੇ ਕਿ ਹੇ ਲੱਧਾ ਪਰਉਪਕਾਰੀ ਤੇਰੇ ਕਹਿਣ ਤੇ ਬਖਸ਼ੇ। ਭਾਈ ਸੱਤਾ ਜੀ ਅਤੇ ਭਾਈ ਬਲਵੰਡ ਜੀ ਗੁਰੂ ਚਰਨੀ ਢਹਿ ਪਏ ਬੇਨਤੀ ਕੀਤੀ ਪਾਤਸ਼ਾਹ ਮੁੜ ਪਹਿਲਾਂ ਵਾਲੀ ਕਿਰਪਾ ਕਰੋ। ਪਾਤਸ਼ਾਹ ਨੇ ਥਾਪੜਾ ਦਿੱਤਾ ਤੇ ਮੁੜ ਕੀਰਤਨ ਦੀ ਸੇਵਾ ਬਖਸ਼ਿਸ਼ ਕੀਤੀ। ਪਰ ਅਜਿਹੇ ਝਟਕੇ ਨਾਲ ਉਨ੍ਹਾਂ ਦੀ ਹਉਮੈਂ ਸਦਾ ਲਈ ਜਾਂਦੀ ਰਹੀ ਅਤੇ ਉਨ੍ਹਾਂ ਨੂੰ ਅਹਿਸਾਸ ਹੋ ਗਿਆ ਕਿ :

ਸੋ ਸਿਖੁ ਸਖਾ ਬੰਧਪੁ ਹੈ ਭਾਈ ਜਿ ਗੁਰ ਕੇ ਭਾਣੇ ਵਿਚਿ ਆਵੈ ॥
ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੦੧-੦੨)

ਹੁਣ ਗੁਰੂ ਦੀ ਕਦਰ ਸੀ, ਗੁਰਬਾਣੀ ਦੀ ਅਸਲੀ ਰੰਗਤ ਵਿਚ ਰੰਗੇ ਹੋਏ ਇਨ੍ਹਾਂ ਨੂੰ ਗੁਰਬਾਣੀ ਦੀ ਅਸਲ ਸਮਝ ਆ ਗਈ। ਇਨ੍ਹਾਂ ਦੋਨਾਂ ਨੇ ਮਿਲ ਕੇ ਗੁਰੂ ਉਸਤਤੀ 'ਚ ਇਕ ਵਾਰ ਦੀ ਰਚਨਾ ਕੀਤੀ ਜੋ ਗੁਰੂ ਗ੍ਰੰਥ ਸਾਹਿਬ ਵਿਚ 'ਰਾਮਕਲੀ' ਰਾਗ ਦੇ ਅੰਤਰਗਤ ਅੰਕਿਤ ਹੈ।

ਇਨ੍ਹਾਂ ਦੁਆਰਾ ਉਚਾਰੀ ਰਾਮਕਲੀ ਦੀ ਇਸ ਵਾਰ ਨੂੰ 'ਟਿੱਕੇ ਦੀ ਵਾਰ' ਨਾਲ ਵੀ ਜਾਣਿਆ ਜਾਂਦਾ ਹੈ। ਇਨ੍ਹਾਂ ਨੇ ਵਾਰ ਦੀਆਂ ਪਹਿਲੀਆਂ ਤਿੰਨ ਪਉੜੀਆਂ ਗੁਰੂ ਸਾਹਿਬਾਨ ਦੀ ਉਸਤਤਿ ਵਿਚ ਉਚਾਰੀਆਂ। ਪਹਿਲੀ ਪਉੜੀ ਗੁਰੂ ਨਾਨਕ ਦੇਵ ਜੀ ਦੀ ਉਸਤਤਿ ਵਿਚ ਅਤੇ ਦੂਜੀ ਤੇ ਤੀਜੀ ਪਉੜੀ ਗੁਰੂ ਅੰਗਦ ਦੇਵ ਜੀ ਦੀ ਸਿਫਤ-ਸਲਾਹ ਵਿਚ ਉਚਾਰੀ। ਵਾਰ ਦੀਆਂ ਅਗਲੀਆਂ ਪੰਜ ਪਉੜੀਆਂ ਗੁਰੂ ਸਾਹਿਬ ਵਲੋਂ ਬਖਸ਼ੇ ਜਾਣ ਤੇ ਗੁਰੂ ਦੇ ਹਜ਼ੂਰ ਉਚਾਰੀਆਂ ਸਨ। ਹੇਠ ਲਿਖਤ ਦੋ ਤੁਕਾਂ ਅਜਿਹੀਆਂ ਹਨ ਜਿਨ੍ਹਾਂ ਤੋਂ ਜਾਹਰ ਹੁੰਦਾ ਹੈ ਕਿ ਇਸ ਪਉੜੀ ਦਾ ਉਚਾਰਨ ਕਰਨ ਵਾਲਾ ਆਪਣੀ ਕੀਤੀ ਭੁਲ ਤੋਂ ਦੁਖੀ ਸੀ।

ਲਬੁ ਵਿਣਾਹੇ ਮਾਣਸਾ ਜਿਉ ਪਾਣੀ ਬੂਰੁ ॥

..........................

...............................

ਨਿੰਦਾ ਤੇਰੀ ਜੋ ਕਰੇ ਸੋ ਵੰਞੈ ਚੂਰੁ ॥

(ਵਾਰ ਸੱਤਾ ਬਲਵੰਡ, ਪੰਨਾ ੯੬੭)

ਇਸ ਤਰ੍ਹਾਂ 'ਰਾਮਕਲੀ ਦੀ ਵਾਰ' ਦੇ ਅੰਤਰਗਤ ਪਉੜੀਆਂ ਦੇ ਅਧੀਨ ਗੁਰੂ ਸਾਹਿਬਾਨ ਦੀ ਉਸਤਤਿ ਅਤੇ ਸਿਫਤ ਸਲਾਹ ਕੀਤੀ ਗਈ ਹੈ। ਭਾਈ ਸੱਤਾ ਅਤੇ ਭਾਈ ਬਲਵੰਡ ਵਲੋਂ ਉਚਾਰਨ ਕੀਤੀ ਗਈ 'ਰਾਮਕਲੀ ਦੀ ਵਾਰ' ਦੇ ਅੰਤਰਗਤ ਦਰਜ ਪਉੜੀਆਂ ਵਿਚੋਂ ਪਹਿਲੀਆਂ ਤਿੰਨ ਪਉੜੀਆਂ ਭਾਈ ਬਲਵੰਡ ਨੇ ਉਚਾਰੀਆਂ ਅਤੇ ਪਿਛਲੀਆਂ ਪੰਜ ਪਉੜੀਆਂ ਭਾਈ ਸੱਤਾ ਦੁਆਰਾ ਉਚਾਰਨ ਕੀਤੀਆਂ ਗਈਆਂ ਹਨ। ਪਰਉਪਕਾਰੀ ਭਾਈ ਲੱਧਾ ਦੇ ਯਤਨਾਂ ਸਦਕਾ ਭਾਈ ਸੱਤਾ ਅਤੇ ਭਾਈ ਬਲਵੰਡ ਨੂੰ ਬਖਸ਼ੇ ਜਾਣ ਉਪਰੰਤ ਗੁਰੂ ਅਰਜਨ ਦੇਵ ਜੀ ਨੇ ਇਨ੍ਹਾਂ ਵਲੋਂ ਲਿਖੀ 'ਰਾਮਕਲੀ ਦੀ ਵਾਰ' ਨੂੰ ਪਾਵਨ ਬੀੜ ਵਿਚ ਦਰਜ ਕੀਤਾ।

ਇਸ ਸਾਖੀ ਦਾ ਭਾਈ ਸਰੂਪ ਸਿੰਘ ਅਲੱਗ, ਆਪਣੀ ਪੁਸਤਕ 'ਪ੍ਰੀਚੈ ਸ੍ਰੀ ਗੁਰੂ ਗ੍ਰੰਥ ਸਾਹਿਬ' ਵਿਚ ਵਰਣਨ ਕਰਦੇ ਹੋਏ ਲਿਖਦੇ ਹਨ ਕਿ ਜਦੋਂ ਰਬਾਬੀਆਂ ਨੇ ਆਪਣੀ ਲੜਕੀ ਦਾ ਵਿਆਹ ਕਰਨ ਲਈ ਬਹੁਤ ਸਾਰੀ ਮਾਇਆ ਕੀਰਤਨ ਦੀ ਭੇਟਾ ਵਜੋਂ ਮੰਗੀ ਤਾਂ ਗੁਰੂ ਸਾਹਿਬ ਨੇ ਕਿਹਾ ਕਿ ਇਲਾਹੀ ਬਾਣੀ ਨੂੰ ਵੇਚਣਾ ਉਹ ਕਦਾਚਿਤ ਪ੍ਰਵਾਨ ਨਹੀਂ ਕਰਨਗੇ। ਪਰ ਦੋਹਾਂ ਦੇ ਜ਼ਿਦ ਕਰਨ ਤੇ ਗੁਰੂ ਸਾਹਿਬ ਨੇ ਕਿਹਾ ਕਿ ਕੀਰਤਨ ਸੁਣਨ ਆਏ ਗੁਰਮੁਖਾਂ ਵਿਚੋਂ ਪ੍ਰਤੀ ਗੁਰਮੁਖ ਇਕ ਟਕਾ ਕੀਰਤਨ ਭੇਟ ਵਜੋਂ ਇਨ੍ਹਾਂ ਰਬਾਬੀਆਂ ਨੂੰ ਦਿੱਤਾ ਜਾਵੇ। ਅਗਲੇ ਦਿਨ ਜਦੋਂ ਇਹ ਦੋਨੋਂ ਕੀਰਤਨ ਕਰਕੇ ਹਟੇ ਤਾਂ ਗੁਰੂ ਅਰਜਨ ਦੇਵ ਜੀ ਨੇ ਸਾਢੇ ਚਾਰ ਟਕੇ ਇਨ੍ਹਾਂ

ਨੂੰ ਕੀਰਤਨ ਦੀ ਭੇਟਾ ਦੇ ਰੂਪ ਵਿਚ ਦਿੱਤੇ। ਡੂਮ ਸੰਗੀਆਂ ਨੇ ਗੁਰੂ ਅਰਜਨ ਦੇਵ ਜੀ ਸਾਹਿਬ ਨੂੰ ਕਿਹਾ ਕਿ ਕੀਰਤਨ ਸੁਣਨ ਲਈ ਇਤਨੀ ਸੰਗਤ ਸੀ ਕਿ ਸਾਰਾ ਦੀਵਾਨ ਸਥਾਨ ਪੂਰੀ ਤਰ੍ਹਾਂ ਭਰਿਆ ਪਿਆ ਸੀ ਪਰ ਤੁਸੀਂ ਸਾਨੂੰ ਕੇਵਲ ਸਾਢੇ ਚਾਰ ਟਕੇ ਦੇ ਕੇ ਟਾਲਦੇ ਹੋ ? ਗੁਰੂ ਸਾਹਿਬ ਨੇ ਫੁਰਮਾਇਆ ਕਿ ਭਾਈਓ ਤੁਸੀਂ ਇਹ ਮੰਗ ਕੀਤੀ ਸੀ ਕਿ ਪ੍ਰਤੀ ਗੁਰਮੁਖ ਇਕ ਟਕਾ ਦਿੱਤਾ ਜਾਵੇ। ਮੈਂ ਚਾਰ ਟਕੇ ਉਨ੍ਹਾਂ ਮਹਾਨ ਹਸਤੀਆਂ ਵਲੋਂ ਤੁਹਾਨੂੰ ਦਿੱਤੇ ਹਨ ਜਿਹੜੀਆਂ ਗੁਰੂ ਨਾਨਕ ਘਰ ਦੀ ਗੱਦੀ ਤੇ ਬੈਠ ਕੇ ਮਾਨਵਤਾ ਦੇ ਕਲਿਆਣ ਹਿਤ ਇਸ ਸੰਸਾਰ ਵਿਚ ਵਿਚਰੀਆਂ ਹਨ ਅਤੇ ਅੱਧਾ ਟਕਾ ਮੈਂ ਆਪਣੇ ਵਲੋਂ ਦਿੱਤਾ ਹੈ ਕਿਉਂਕਿ ਹਾਲੇ ਮੈਂ ਉਨ੍ਹਾਂ ਚਾਰ ਗੁਰੂਆਂ ਜਿਤਨਾ ਗੁਰਮੁਖ ਨਹੀਂ ਹੋਇਆ। ਗੁਰੂ ਸਾਹਿਬ ਦੇ ਇਹ ਬਚਨ ਸੁਣ ਕੇ ਦੋਨੋਂ ਰਬਾਬੀ ਬਹੁਤ ਅੱਗ ਬਬੋਲਾ ਹੋ ਗਏ ਅਤੇ ਗੁਰੂ ਘਰ ਸੰਬੰਧੀ ਵੱਧ ਘੱਟ ਬੋਲਦੇ ਹੋਏ ਉਥੋਂ ਚਲੇ ਗਏ। ਅੱਗੇ ਦੀ ਸਾਖੀ ਦਾ ਪਿਛੇ ਵਰਣਨ ਕੀਤਾ ਜਾ ਚੁੱਕਾ ਹੈ। ਪਰ ਇਸ ਵਿਚ ਕੋਈ ਦੋ ਰਾਇ ਨਹੀਂ ਕਿ ਭਾਈ ਸੱਤਾ ਅਤੇ ਭਾਈ ਬਲਵੰਡ ਨੂੰ ਗੁਰੂ ਅਰਜਨ ਦੇਵ ਜੀ ਸਾਹਿਬ ਤੋਂ ਮੁਆਫੀ ਪਰਉਪਕਾਰੀ ਭਾਈ ਲੱਧਾ ਜੀ ਦੇ ਯਤਨਾਂ ਸਦਕਾ ਹੀ ਮਿਲੀ।

ਆਮ ਤੌਰ 'ਤੇ ਦੇਖਣ ਵਿਚ ਆਉਂਦਾ ਹੈ ਕਿ ਕੀਰਤਨੀਏ ਕਵੀ ਨਹੀਂ ਹੁੰਦੇ ਪਰ ਇਹ ਰਬਾਬੀ ਕੀਰਤਨੀਏ ਬੜੇ ਉਚ ਕੋਟੀ ਦੇ ਕਵੀ ਸਨ। ਭੱਟਾਂ ਦੀ ਤਰ੍ਹਾਂ ਇਨ੍ਹਾਂ ਦੀ ਵੀ ਕਾਵਿ ਸ਼ੈਲੀ ਥੋੜੀ ਜਟਿਲ ਹੈ ਤੇ ਇਨ੍ਹਾਂ ਦੀ ਵਿਆਕਰਣ ਸ਼ੈਲੀ ਗੁਰਬਾਣੀ ਅਨੁਸਾਰੀ ਹੈ। ਇਥੋਂ ਪ੍ਰਤੀਤ ਹੁੰਦਾ ਹੈ ਕਿ ਇਹ ਲੋਕ ਗੁਰਬਾਣੀ ਨੂੰ ਚੰਗੀ ਤਰ੍ਹਾਂ ਸਮਝ ਕੇ ਗਾਂਵਦੇ ਸਨ ਅਤੇ ਰਾਗ ਦੀ ਵੀ ਪੂਰੀ ਸੋਝੀ ਸੀ। ਇਹਨਾਂ ਦੀ ਵਾਰ ਦੀਆਂ ਕੁੱਲ ਅੱਠ ਪਉੜੀਆਂ ਹਨ ਪੰਜ ਪਉੜੀਆਂ 'ਚ ਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਦੇਵ ਜੀ ਦੀ ਸਿਫਤ ਸਲਾਹ ਅਤੇ ਭੁੱਲ ਬਖਸਾਉਣ ਦੀਆਂ ਬੇਨਤੀਆਂ ਕਰਦੇ ਹਨ। ਤਿੰਨ ਪਾਉੜੀਆਂ 'ਚ ਭਾਈ ਸੱਤਾ ਜੀ ਨੇ ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ ਅਤੇ ਗੁਰੂ ਅਰਜਨ ਦੇਵ ਜੀ ਦੀ ਮਹਾਨ ਹਸਤੀ ਦੀ ਮਹਾਨ ਅਧਿਆਤਮਕ ਉਚਤਾ ਦਰਸਾਉਂਦੀ ਮਹਿਮਾ ਬਿਆਨ ਕੀਤੀ ਹੈ। ਜਿਹੜੀ ਰਸਨਾ ਨਾਲ ਇਨ੍ਹਾਂ ਡੂਮ ਮਰਾਸੀਆਂ ਨੇ ਗੁਰੂ ਕੀ ਨਿੰਦਾ ਕੀਤੀ ਸੀ ਉਸੇ ਰਸਨਾ ਨਾਲ ਇਨ੍ਹਾਂ ਵਾਰ 'ਚ "ਧੰਨੁ ਧੰਨੁ ਰਾਮਦਾਸ ਗੁਰੁ" ਕਿਹਾ ਨਾਲ ਹੀ ਕਿਹਾ ਕਿ ਨਾਨਕੁ ਤੂ ਲਹਣਾ ਤੂ ਹੈ ਗੁਰੁ ਅਮਰੁ ਵੀਚਾਰਿਆ।

ਭਾਈ ਬਲਵੰਡ ਜੀ ਅਤੇ ਭਾਈ ਸੱਤਾ ਜੀ ਦੀ ਸੰਤਾਨ ਵਿਚੋਂ ਭਾਈ ਲਾਲ ਜੀ, ਭਾਈ ਰਸਾਦ ਜੀ ਤੇ ਉਨ੍ਹਾਂ ਦੇ ਸਾਥੀ ਅੱਜ ਵੀ ਪਾਕਿਸਤਾਨ ਵਿਚ ਸਥਿਤ ਗੁਰਧਾਮਾਂ ਵਿਚ ਕੀਰਤਨ ਦੀ ਸੇਵਾ ਕਰਕੇ ਪਾਤਸ਼ਾਹ ਦੇ ਦਰ ਤੋਂ ਖੁਸ਼ੀਆਂ ਪ੍ਰਾਪਤ

ਕਰ ਰਹੇ ਹਨ। ਮੂਲ ਵਿਚ ਇਹ ਸਾਰੇ ਭਾਈ ਮਰਦਾਨਾ ਜੀ ਦੇ ਖਾਨਦਾਨ ਵਿਚੋਂ ਹੀ ਹਨ। ਇਕ ਪੁਰਾਤਨ ਬੀੜ ਵਿਚ ਭਾਈ ਸੱਤਾ ਅਤੇ ਬਲਵੰਡ ਦੀ ਵਾਰ ਵਿਚ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਬਾਰੇ ਵੀ ਸਿਫ਼ਤ ਸਲਾਹ ਦੇ ਸ਼ਬਦ ਮਿਲਦੇ ਹਨ ਪਰ ਉਹ ਕਰਤਾਰਪੁਰ ਵਾਲੀ ਪ੍ਰਥਮ ਪ੍ਰਮਾਣਕ ਬੀੜ ਨਾਲ ਮੇਲ ਨਹੀਂ ਖਾਂਦੇ ਇਸ ਲਈ ਇਸ ਵਾਰ ਨੂੰ ਕੋਈ ਬਹੁਤੀ ਮਹੱਤਤਾ ਨਹੀਂ ਦਿੱਤੀ ਗਈ। ਹਾਂ ਇਤਨਾ ਜ਼ਰੂਰ ਹੈ ਕਿ ਸੱਤਾ ਜੀ ਗੁਰੂ ਹਰਿਗੋਬਿੰਦ ਸਾਹਿਬ ਦੇ ਦਰਬਾਰ 'ਚ ਵੀ ਕੀਰਤਨ ਕਰਦੇ ਹੋਣਗੇ। ਇਤਿਹਾਸ ਤੋਂ ਪ੍ਰਾਪਤ ਹਵਾਲਿਆਂ ਦੇ ਆਧਾਰ 'ਤੇ ਇਹ ਕਹਿਣਾ ਕਠਿਨ ਹੈ ਕਿ ਇਨ੍ਹਾਂ ਦਾ ਅੰਤ ਕਦੋਂ ਹੋਇਆ। ਪਰ ਇਨ੍ਹਾਂ ਸੰਬੰਧੀ ਪ੍ਰਾਪਤ ਕੁਝ ਹਵਾਲਿਆਂ ਤੋਂ ਇਹ ਪਤਾ ਲਗਦਾ ਹੈ ਕਿ ਇਕ ਦਿਨ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਦਰਬਾਰ ਵਿਚ ਸਵੇਰ ਵੇਲੇ 'ਆਸਾ ਕੀ ਵਾਰ' ਦੇ ਭੋਗ ਤੋਂ ਬਾਅਦ ਨਾਲ ਹੀ ਦੋਨਾਂ ਰਬਾਬੀ ਕੀਰਤਨੀਆਂ ਨੇ ਪ੍ਰਾਣ ਤਿਆਗ ਦਿੱਤੇ ਅਤੇ ਗੁਰੂ ਸਾਹਿਬ ਨੇ ਸਾਰੀ ਸੰਗਤ ਨਾਲ ਮਿਲ ਕੇ ਆਪਣੇ ਹੱਥੀਂ ਇਨ੍ਹਾਂ ਦੀਆਂ ਆਖਰੀ ਰਸਮਾਂ ਖੁਦ ਅਦਾ ਕਰ ਕੇ ਇਨ੍ਹਾਂ ਨੂੰ ਵੱਡਾ ਮਾਣ ਬਖਸ਼ਸ਼ ਕੀਤਾ ਨਾਲ ਹੀ ਸਦਾ ਲਈ ਅਮਰ ਕਰ ਦਿੱਤਾ।

•

# ਰਾਗਾਂ ਸੰਬੰਧੀ ਜਾਣਕਾਰੀ

## ਰਾਗ ਗਉੜੀ

ਰਾਗ ਗਉੜੀ ਪ੍ਰਸਿੱਧ ਅਤੇ ਪ੍ਰਾਚੀਨ ਰਾਗ ਹੈ। ਇਸ ਰਾਗ ਦਾ ਉਲੇਖ ਤਕਰੀਬਨ ਸਾਰੇ ਹੀ ਪ੍ਰਮੁੱਖ ਸੰਗੀਤ ਗ੍ਰੰਥਕਾਰਾਂ ਨੇ ਆਪਣੇ ਗ੍ਰੰਥਾਂ ਵਿਚ ਕੀਤਾ ਹੈ। ਇਸ ਰਾਗ ਦਾ ਨਾਮ ਸਮੇਂ ਦੇ ਅਨੁਸਾਰ ਬਦਲਦਾ ਰਿਹਾ ਹੈ ਭਾਵ ਭਾਰਤੀ ਸੰਗੀਤ ਵਿਚ ਇਸ ਰਾਗ ਨੂੰ ਅਲੱਗ-ਅਲੱਗ ਨਾਵਾਂ ਨਾਲ ਸੰਬੋਧਿਤ ਕੀਤਾ ਜਾਂਦਾ ਰਿਹਾ ਹੈ ਜਿਵੇਂ : ਗੋਰੀ, ਗੌਰੀ, ਗਉੜੀ, ਗਵਰੀ, ਗਉਰੀ, ਗੋਲਾਰਧ ਆਦਿ। ਪਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਰਾਗ ਨੂੰ ਗਉੜੀ ਨਾਮ ਦੇ ਨਾਲ ਹੀ ਸੰਬੋਧਿਤ ਕੀਤਾ ਗਿਆ ਹੈ। ਮੱਧਕਾਲੀਨ ਗ੍ਰੰਥਕਾਰਾਂ ਨੇ ਇਸ ਰਾਗ ਦੇ ਮਹੱਤਵ ਨੂੰ ਸਵੀਕਾਰਦਿਆਂ ਇਸ ਨੂੰ ਰਾਗਾਂਗ ਰਾਗ ਮੰਨਿਆ ਹੈ। ਕਵਿ ਲੋਚਨ ਨੇ ਆਪਣੇ ਗ੍ਰੰਥ 'ਰਾਗ ਤਰੰਗਨੀ', ਹਿਰਦੈ ਨਾਰਾਇਣ ਦੇਵਕਰ ਨੇ ਆਪਣੇ ਗ੍ਰੰਥ 'ਹਿਰਦੈ ਕੌਤਕ' ਅਤੇ ਪੁੰਡਰੀਕ ਵਿਠੱਲ ਨੇ ਆਪਣੇ ਗ੍ਰੰਥ 'ਰਾਗ ਮੰਜਰੀ' ਵਿਚ ਵਰਣਿਤ ਬਾਰਾਂ (12) ਥਾਟਾਂ ਵਿਚੋਂ ਗਉੜੀ ਨੂੰ ਇਕ ਥਾਟ ਮੰਨਿਆ ਹੈ, ਜਿਸ ਦਾ ਸਰੂਪ ਆਧੁਨਿਕ ਭੈਰਵ ਥਾਟ ਦੇ ਨਾਲ ਮਿਲਦਾ ਹੈ। ਭਾਰਤੀ ਸੰਗੀਤ ਵਿਚ ਪ੍ਰਚਲਿਤ ਰਾਗ ਰਾਗਣੀ ਵਰਗੀਕਰਣ ਨਾਲ ਸੰਬੰਧਿਤ ਪ੍ਰਚਲਿਤ ਵਿਭਿੰਨ ਮਤਾਂ ਵਿਚੋਂ ਸ਼ਿਵਮਤ ਅਤੇ ਕ੍ਰਿਸ਼ਨਮਤ ਵਿਚ ਇਸ ਰਾਗ ਨੂੰ ਸ੍ਰੀ ਰਾਗ ਦੀ ਰਾਗਣੀ, ਹਨੂਮਾਨ ਮਤ ਵਿਚ ਇਸ ਰਾਗ ਨੂੰ ਕੌਸ਼ਿਕ ਰਾਗ ਦੀ ਰਾਗਣੀ, ਰਾਗਰਾਣਵ ਮਤ ਵਿਚ ਇਸ ਰਾਗ ਨੂੰ ਮਾਲਵਗੌੜ ਰਾਗ ਦੀ ਰਾਗਣੀ ਅਤੇ ਭਰਤ ਮਤ ਵਿਚ ਇਸ ਰਾਗ ਨੂੰ ਮਾਲਕੌਂਸ ਰਾਗ ਦੀ ਰਾਗਣੀ ਸਵੀਕਾਰਿਆ ਗਿਆ ਹੈ। ਇਸ ਤੋਂ ਇਲਾਵਾ 'ਸਦਰਾਗ ਚੰਦ੍ਰੋਦਯ' ਅਤੇ 'ਰਾਗ ਕੌਮੁਦੀ' ਆਦਿ ਗ੍ਰੰਥਾਂ ਵਿਚ ਇਸ ਰਾਗ ਨੂੰ ਗਉੜੀ ਦੀ ਸੰਗਿਆ ਨਾਲ ਸੰਬੋਧਿਤ ਕਰਦਿਆਂ 'ਮਾਇਆ-ਮਾਲਵਗੌੜ' ਥਾਟ ਤੋਂ ਉਤਪੰਨ ਰਾਗ ਮੰਨਿਆ ਹੈ।

ਗਉੜੀ ਰਾਗ ਦੇ ਸਵਰੂਪ ਬਾਰੇ ਵੀ ਅਲੱਗ-ਅਲੱਗ ਸੰਗੀਤ ਵਿਦਵਾਨਾਂ ਦੇ ਵੱਖ-ਵੱਖ ਮਤ ਪਾਏ ਜਾਂਦੇ ਹਨ। ਕਈ ਸੰਗੀਤ ਵਿਦਵਾਨ ਇਸ ਰਾਗ ਨੂੰ ਪੂਰਵੀ

ਥਾਟ ਤੋਂ ਉਤਪੰਨ ਰਾਗ ਮੰਨਦੇ ਹਨ, ਕਈ ਬਿਲਾਵਲ ਥਾਟ ਤੋਂ ਅਤੇ ਕਈ ਭੈਰਵ ਥਾਟ ਤੋਂ ਉਤਪੰਨ ਰਾਗ ਮੰਨਦੇ ਹਨ। ਕਈ ਗਉੜੀ ਰਾਗ ਨੂੰ ਸ੍ਰੀ ਰਾਗ ਦੀ ਰਾਗਣੀ ਮੰਨਦੇ ਹਨ ਕਿਉਂਕਿ ਸ੍ਰੀ ਰਾਗ ਦਾ ਮੁੱਖ ਅੰਗ ਜ਼ਿਆਦਾਤਰ 'ਸ ਰੁ ਰੁ ਸ' ਸੁਰਾਂ ਵਿਚ ਹੀ ਪ੍ਰਚਲਿਤ ਹੈ। ਪਰੰਤੂ ਗੁਰਮਤਿ ਸੰਗੀਤ ਪਰੰਪਰਾ ਦੇ ਅੰਤਰਗਤ ਇਸ ਰਾਗ ਨੂੰ ਭੈਰਵ ਅੰਗ ਤੋਂ ਹੀ ਗਾਇਆ ਵਜਾਇਆ ਜਾਂਦਾ ਹੈ। ਕਈ ਵਿਦਵਾਨ ਇਸ ਰਾਗ ਵਿਚ ਗੰਧਾਰ ਅਤੇ ਧੈਵਤ ਵਰਜਿਤ ਮੰਨਦੇ ਹਨ ਅਤੇ ਕਿਸੇ ਨੇ ਪੰਚਮ ਨੂੰ ਵਰਜਿਤ ਕਰਕੇ ਗਾਇਆ ਹੈ। ਪੰ. ਸੋਮਨਾਥ ਆਪਣੇ ਗ੍ਰੰਥ ਵਿਚ ਇਸ ਰਾਗ ਬਾਰੇ ਚਰਚਾ ਕਰਦੇ ਹੋਏ ਲਿਖਦੇ ਹਨ ਕਿ ਇਸ ਰਾਗ ਦੇ ਆਰੋਹ ਵਿਚ ਗੰਧਾਰ ਅਤੇ ਧੈਵਤ ਵਰਜਿਤ ਕਰਨਾ ਚਾਹੀਦਾ ਹੈ। ਪੰ. ਭਾਵਭੱਟ ਨੇ ਆਪਣੇ ਗ੍ਰੰਥ 'ਅਨੂਪ-ਰਤਨਾਕਰ' ਵਿਚ ਗਉੜੀ ਰਾਗ ਦੀਆਂ ਅੱਠ ਜਾਤੀਆਂ ਦਾ ਵਰਣਨ ਕੀਤਾ ਹੈ।

ਰਾਤ ਦੇ ਪਹਿਲੇ ਪਹਿਰ ਸਮੇਂ ਗਾਏ ਵਜਾਏ ਜਾਣ ਵਾਲੇ ਇਸ ਰਾਗ ਦੇ ਅਧੀਨ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੰਤਰਗਤ ਗੁਰੂ ਸਾਹਿਬਾਨ ਅਤੇ ਭਗਤ ਕਬੀਰ ਜੀ ਦੀ ਜ਼ਿਆਦਾਤਰ ਬਾਣੀ ਦਰਜ ਹੈ। ਗੁਰੂ ਅਰਜਨ ਦੇਵ ਜੀ (ਪੰਚਮ ਪਾਤਸ਼ਾਹ) ਗਉੜੀ ਰਾਗ ਬਾਰੇ ਫੁਰਮਾਨ ਕਰਦੇ ਹੋਏ ਲਿਖਦੇ ਹਨ :

ਗਉੜੀ ਰਾਗਿ ਸੁਲਖਣੀ ਜੇ ਖਸਮੈ ਚਿਤਿ ਕਰੇਇ ॥
ਭਾਣੈ ਚਲੈ ਸਤਿਗੁਰੂ ਕੈ ਐਸਾ ਸੀਗਾਰੁ ਕਰੇਇ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੧੧)

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੰਤਰਗਤ ਇਸ ਰਾਗ ਦੇ ਸਭ ਤੋਂ ਅਧਿਕ ਗਿਆਰਾਂ (11) ਰਾਗ ਪ੍ਰਕਾਰ ਦਰਜ ਹਨ। ਜਿਨ੍ਹਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :

1. ਗਉੜੀ ਗੁਆਰੇਰੀ
2. ਗਉੜੀ ਦਖਣੀ
3. ਗਉੜੀ ਬੈਰਾਗਣਿ
4. ਗਉੜੀ ਚੇਤੀ
5. ਗਉੜੀ ਦੀਪਕੀ
6. ਗਉੜੀ ਪੂਰਬੀ ਦੀਪਕੀ
7. ਗਉੜੀ ਪੂਰਬੀ
8. ਗਉੜੀ ਮਾਝ
9. ਗਉੜੀ ਮਾਲਵਾ
10. ਗਉੜੀ ਮਾਲਾ
11. ਗਉੜੀ ਸੋਰਠਿ।

ਗੁਰਮਤਿ ਸੰਗੀਤ ਪਰੰਪਰਾ ਦੇ ਅੰਤਰਗਤ ਇਸ ਰਾਗ ਨੂੰ ਮੁੱਖ ਰਾਗਾਂ ਦੀ

ਸ਼੍ਰੇਣੀ ਵਿਚ ਰੱਖਦਿਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਤਤਕਰੇ ਅਨੁਸਾਰ ਤੀਸਰੇ ਨੰਬਰ 'ਤੇ ਦਰਜ ਕੀਤਾ ਗਿਆ ਹੈ। ਇਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੰਤਰਗਤ ਪੰਨਾ ੧੫੧ ਤੋਂ ੩੪੬ ਤੱਕ ਵੱਖ-ਵੱਖ ਗੁਰੂ ਸਾਹਿਬਾਨ ਅਤੇ ਭਗਤਾਂ ਦੀ ਬਾਣੀ ਅੰਕਿਤ ਕੀਤੀ ਗਈ ਹੈ। ਇਸ ਰਾਗ ਦੇ ਅਧੀਨ ਵੱਖ-ਵੱਖ ਗੁਰੂ ਸਾਹਿਬਾਨ ਅਤੇ ਭਗਤਾਂ ਦੀ ਬਾਣੀ ਦਾ ਵੇਰਵਾ ਇਸ ਪ੍ਰਕਾਰ ਹੈ :

1. ਗਉੜੀ ਰਾਗ ਦੇ ਅੰਤਰਗਤ ਦਰਜ ਮਹਲਾ ੧ ਦੀ ਬਾਣੀ :
   - (i) 20 ਚਉਪਦੇ (ਪੰਨਾ ੧੫੧ ਤੋਂ ੧੫੭)
   - (ii) 18 ਅਸਟਪਦੀਆਂ (ਪੰਨਾ ੨੨੦ ਤੋਂ ੨੨੯)
   - (iii) 2 ਛੰਤ (ਪੰਨਾ ੨੪੨ ਤੋਂ ੨੪੩)
2. ਗਉੜੀ ਰਾਗ ਦੇ ਅੰਤਰਗਤ ਦਰਜ ਮਹਲਾ ੩ ਦੀ ਬਾਣੀ :
   - (i) 18 ਚਉਪਦੇ (ਪੰਨਾ ੧੫੭ ਤੋਂ ੧੬੩)
   - (ii) 9 ਅਸਟਪਦੀਆਂ (ਪੰਨਾ ੨੨੯ ਤੋਂ ੨੩੩)
   - (iii) 5 ਛੰਤ (ਪੰਨਾ ੨੪੩ ਤੋਂ ੨੪੬)
   - (iv) 7 ਸਲੋਕ 'ਵਾਰ ਮ: ੪' ਵਿਚ
3. ਗਉੜੀ ਰਾਗ ਦੇ ਅੰਤਰਗਤ ਦਰਜ ਮਹਲਾ ੪ ਦੀ ਬਾਣੀ :
   - (i) 32 ਚਉਪਦੇ (ਪੰਨਾ ੧੬੩ ਤੋਂ ੧੭੫)
   - (ii) 2 ਅਸਟਪਦੀਆਂ 'ਕਰਹਲੇ' (ਪੰਨਾ ੨੩੪)
   - (iii) 28 ਪਉੜੀਆਂ (ਪੰਨਾ ੩੦੧ ਤੋਂ ੩੧੭)
   - (iv) 53 ਸਲੋਕ 'ਵਾਰ ਮ: ੪' ਵਿਚ (ਪੰਨਾ ੩੦੦ ਤੋਂ ੩੧੭)
4. ਗਉੜੀ ਰਾਗ ਦੇ ਅੰਤਰਗਤ ਦਰਜ ਮਹਲਾ ੫ ਦੀ ਬਾਣੀ :
   - (i) 172 ਚਉਪਦੇ (ਪੰਨਾ ੧੭੫ ਤੋਂ ੨੧੮)
   - (ii) 39 ਅਸਟਪਦੀਆਂ :
     - 15 ਅਸਟਪਦੀਆਂ (ਪੰਨਾ ੨੩੫ ਤੋਂ ੨੪੨)
     - 24 'ਸੁਖਮਨੀ' ਵਿਚ (ਪੰਨਾ ੨੬੨ ਤੋਂ ੨੯੬)
   - (iii) 5 ਛੰਤ (ਪੰਨਾ ੨੪੭ ਤੋਂ ੨੪੯)
   - (iv) 72 ਪਦੇ :
     - 55 'ਬਾਵਨ ਅਖਰੀ' ਵਿਚ (ਪੰਨਾ ੨੫੦ ਤੋਂ ੨੬੨)

17 'ਥਿਤੀ' ਵਿਚ (ਪੰਨਾ ੨੯੬ ਤੋਂ ੩00)

(v) 148 ਸਲੋਕ :

1 ਛੰਤ 'ਅੰਕ ੩' ਨਾਲ (ਪੰਨਾ ੨੪੫)

56 'ਬਾਵਨ ਅਖਰੀ' ਵਿਚ (ਪੰਨਾ ੨੫0 ਤੋਂ ੨੬੨)

24 'ਸੁਖਮਨੀ' ਵਿਚ (ਪੰਨਾ ੨੬੨ ਤੋਂ ੨੯੫)

17 'ਥਿਤੀ' ਵਿਚ (ਪੰਨਾ ੨੯੬ ਤੋਂ ੩00)

8 'ਵਾਰ ਮ: ੪' ਵਿਚ

42 'ਵਾਰ ਮ: ੫' ਵਿਚ (ਪੰਨਾ ੩੧੮ ਤੋਂ ੩੨੩)

(vi) 26 ਪਉੜੀਆਂ :

5 'ਵਾਰ ਮ: ੪' ਵਿਚ

21 'ਵਾਰ ਮ: ੫' ਵਿਚ

5. ਗਉੜੀ ਰਾਗ ਦੇ ਅੰਤਰਗਤ ਦਰਜ ਮਹਲਾ ੯ ਦੀ ਬਾਣੀ :

(i) 9 ਚਉਪਦੇ (ਪੰਨਾ ੨੧੯ ਤੋਂ ੨੨0)

6. ਗਉੜੀ ਰਾਗ ਦੇ ਅੰਤਰਗਤ ਦਰਜ ਭਗਤ ਕਬੀਰ ਜੀ ਦੀ ਬਾਣੀ :

(i) 74 ਸ਼ਬਦ (ਪੰਨਾ ੩੨੩ ਤੋਂ ੩੪੪)

(ii) 69 ਪਦੇ :

45 'ਬਾਵਨ-ਅਖਰੀ' ਵਿਚ

16 'ਥਿਤੀ' ਵਿਚ

8 'ਵਾਰਸਤ' ਵਿਚ

7. ਗਉੜੀ ਰਾਗ ਦੇ ਅੰਤਰਗਤ ਦਰਜ ਭਗਤ ਨਾਮਦੇਵ ਜੀ ਦੀ ਬਾਣੀ :

(i) 1 ਸ਼ਬਦ (ਪੰਨਾ ੩੪੫)

8. ਗਉੜੀ ਰਾਗ ਦੇ ਅੰਤਰਗਤ ਦਰਜ ਭਗਤ ਰਵਿਦਾਸ ਜੀ ਦੀ ਬਾਣੀ :

(i) 5 ਸ਼ਬਦ (ਪੰਨਾ ੩੪੫ ਤੋਂ ੩੪੬)

ਗੰਭੀਰ ਪ੍ਰਾਕ੍ਰਿਤੀ ਦੇ ਇਸ ਰਾਗ ਦੀਆਂ ਨਾਦ ਲਹਿਰਾਂ ਦੀ ਉਤਪਤੀ ਸੰਗੀਤ ਸ਼ਾਸਤਰ ਵਿਗਿਆਨੀਆਂ ਨੇ ਭੈਰਵ ਥਾਟ ਤੋਂ ਮੰਨੀ ਹੈ। ਇਸ ਰਾਗ ਵਿਚ ਰਿਸ਼ਭ, ਧੈਵਤ ਕੋਮਲ ਅਤੇ ਬਾਕੀ ਸੁਰ ਸ਼ੁੱਧ ਪ੍ਰਯੋਗ ਕੀਤੇ ਜਾਂਦੇ ਹਨ। ਇਸ ਰਾਗ ਦੇ ਆਰੋਹ ਵਿਚ ਗੰਧਾਰ ਅਤੇ ਧੈਵਤ ਸੁਰ ਵਰਜਿਤ ਹਨ ਅਤੇ ਅਵਰੋਹ ਵਿਚ ਸੱਤ

ਸਵਰ ਪ੍ਰਯੋਗ ਕੀਤੇ ਜਾਂਦੇ ਹਨ। ਆਰੋਹ ਵਿਚ ਪੰਜ ਅਤੇ ਅਵਰੋਹ ਵਿਚ ਸੱਤ ਸੁਰ ਪ੍ਰਯੋਗ ਕੀਤੇ ਜਾਣ ਦੇ ਫਲਸਰੂਪ ਇਸ ਰਾਗ ਦਾ ਜਾਤੀ ਔੜਵ-ਸੰਪੂਰਣ ਮੰਨੀ ਜਾਂਦੀ ਹੈ। ਇਸ ਰਾਗ ਦਾ ਵਾਦੀ ਸੁਰ ਰਿਸ਼ਭ (ਰੁ) ਅਤੇ ਸੰਵਾਦੀ ਸੁਰ ਪੰਚਮ (ਪ) ਮੰਨਿਆ ਜਾਂਦਾ ਹੈ। ਇਸ ਰਾਗ ਵਿਚ 'ਧੁ ਪ, ਧੁ ਮ, ਪ ਮ ਪ ਗ ਮ, ਰੁ ਗ ਰੁ ਸ ਨ਼ੀ ਸ' ਸੁਰ-ਸੰਗਤੀ ਦਾ ਵਿਸ਼ੇਸ਼ ਰੂਪ 'ਚ ਪ੍ਰਯੋਗ ਕੀਤਾ ਜਾਂਦਾ ਹੈ। ਭੈਰਵ ਥਾਟ ਤੋਂ ਉਤਪੰਨ ਇਸ ਗਉੜੀ ਰਾਗ ਨੂੰ ਜੋਗੀਆ, ਕਲਿੰਗੜਾ ਅਤੇ ਗੁਣਕਲੀ ਰਾਗਾਂ ਤੋਂ ਬਚਾ ਕੇ ਰੱਖਣਾ ਬਹੁਤ ਜ਼ਰੂਰੀ ਹੈ। ਇਸ ਰਾਗ ਦੇ ਪੂਰਵਾਂਗ ਵਿਚ ਕਲਿੰਗੜਾ ਅਤੇ ਉਤਰਾਂਗ ਵਿਚ ਸ੍ਰੀ ਰਾਗ ਦੀ ਝਲਕ ਪੈਂਦੀ ਹੈ। ਇਸ ਰਾਗ ਵਿਚ ਮੰਦਰ ਸਪਤਕ ਦੀ ਨ਼ੀ ਦਾ ਜ਼ਿਆਦਾ ਪ੍ਰਯੋਗ ਕੀਤਾ ਜਾਦਾ ਹੈ।

ਆਧੁਨਿਕ ਸਮੇਂ ਵਿਚ ਗਉੜੀ ਰਾਗ ਦੇ ਕਈ ਨਾਦ ਸਰੂਪ ਪ੍ਰਚਾਰ ਵਿਚ ਹਨ, ਜਿਨ੍ਹਾਂ 'ਚੋਂ ਕੁਝ ਦਾ ਵੇਰਵਾ ਨਿਮਨ ਲਿਖਤ ਅਨੁਸਾਰ ਹੈ :

1. ਬਿਲਾਵਲ ਥਾਟ ਦੀ ਗਉੜੀ ਦਾ ਨਾਦ ਸਰੂਪ

   **ਆਰੋਹ** : ਸ ਗ, ਮ ਰੇ ਪ, ਧ ਨੀ ਸਂ

   **ਅਵਰੋਹ** : ਸਂ ਧ ਨੁੀ ਪ, ਧ ਨੁੀ ਪ, ਮ ਪ ਮ ਗ, ਮ ਗ ਰੇ ਸ

   **ਪਕੜ/ਮੁੱਖ ਅੰਗ** : ਸ ਗ, ਮ ਰੇ ਪ, ਗ ਪ ਮ ਪ ਮ ਗ, ਰੇ ਸ ਨ਼ੀ ਨ਼ੀ ਸ

   **ਸਮਾਂ** : ਦਿਨ ਦਾ ਚੌਥਾ ਪਹਿਰ

   **ਥਾਟ** : ਬਿਲਾਵਲ — **ਵਾਦੀ** : ਮਧਿਅਮ (ਮ)

   **ਜਾਤੀ** : ਸ਼ਾੜਵ-ਵਕਰ-ਸੰਪੂਰਣ — **ਸੰਵਾਦੀ** : ਸ਼ੜਜ (ਸ)

2. ਪੰ. ਅਹੋਬਲ ਨੇ ਆਪਣੇ ਗ੍ਰੰਥ ਵਿਚ ਗੋਰੀ ਰਾਗ ਦੇ ਸਰੂਪ ਦਾ ਵਰਣਨ ਇਸ ਪ੍ਰਕਾਰ ਕੀਤਾ ਹੈ :

   **ਆਰੋਹ** : ਸ ਰੁ ਮਂ ਪ ਨੀ ਸਂ

   **ਅਵਰੋਹ** : ਸਂ ਨੀ ਧੁ ਪ ਮਂ ਰੁ ਸ

   **ਪਕੜ/ਮੁੱਖ ਅੰਗ** : ਸ, ਰੁ ਸ, ਨ਼ੀ ਰੁ ਮਂ ਰੁ, ਪ ਮਂ ਰੁ ਸ

   **ਸਮਾਂ** : ਸ਼ਾਮ ਦਾ

   **ਥਾਟ** : ਪੂਰਵੀ — **ਵਾਦੀ** : ਸ਼ੜਜ (ਸ)

   **ਜਾਤੀ** : ਔੜਵ-ਸ਼ਾੜਵ — **ਸੰਵਾਦੀ** : ਪੰਚਮ (ਪ)

ਉਪਰੋਕਤ ਵਰਣਿਤ ਸਵਰੂਪਾਂ ਤੋਂ ਇਲਾਵਾ ਇਕ ਸਵਰੂਪ ਭੈਰਵ ਥਾਟ ਦੇ ਅੰਤਰਗਤ ਗਾਇਆ ਵਜਾਇਆ ਜਾਂਦਾ ਹੈ ਅਤੇ ਇਸ ਦਾ ਪ੍ਰਚਾਰ ਮੱਧਕਾਲ ਤੋਂ

ਚਲਿਆ ਆ ਰਿਹਾ ਹੈ। ਭੈਰਵ ਥਾਟ ਦੀ ਗਉੜੀ ਦਾ ਇਹ ਸਰੂਪ ਗੁਰਮਤਿ ਸੰਗੀਤ ਅਤੇ ਭਾਰਤੀ ਸੰਗੀਤ ਦੋਹਾਂ ਪੱਧਤੀਆਂ ਵਿਚ ਸਮਾਨ ਰੂਪ 'ਚ ਪ੍ਰਚਾਰ ਵਿਚ ਹੈ। ਸਿੱਖ ਕੀਰਤਨਕਾਰਾਂ ਵਿਚ ਵੀ ਗਉੜੀ ਨੂੰ ਭੈਰਵ ਅੰਗ ਤੋਂ ਹੀ ਗਾਇਆ ਜਾਂਦਾ ਹੈ। ਗਉੜੀ ਰਾਗ ਦਾ ਨਾਦਾਤਮਿਕ ਸਰੂਪ ਹੇਠ ਲਿਖਤ ਅਨੁਸਾਰ ਹੈ :

**ਆਰੋਹ** : ਸ, ਰੇ ਗ ਰੇ, ਮ ਪ, ਨੀ ਸਂ

**ਅਵਰੋਹ** : ਸਂ ਨੀ ਧੁ ਮ ਪ, ਧੁ ਪ ਮ ਗ, ਰੇ ਗ ਰੇ, ਸ ਨ਼ੀ ਸ

**ਪਕੜ/ਮੁੱਖ ਅੰਗ** : ਮ ਧੁ ਪ, ਧੁ ਮ ਪ ਮ ਗ, ਰੇ ਗ ਰੇ, ਸ ਨ਼ੀ ਸ

**ਸੁਰ** : ਰਿਸ਼ਭ, ਧੈਵਤ ਕੋਮਲ ਅਤੇ ਬਾਕੀ ਸੁਰ ਸ਼ੁੱਧ

**ਸਮਾਂ** : ਰਾਤ ਦਾ ਪਹਿਲਾ ਪਹਿਰ

**ਥਾਟ** : ਭੈਰਵ — **ਵਾਦੀ** : ਸ਼ੜਜ (ਸ)

**ਜਾਤੀ** : ਸ਼ਾੜਵ-ਸੰਪੂਰਣ — **ਸੰਵਾਦੀ** : ਪੰਚਮ (ਪ)

## ਸੁਰ ਵਿਸਤਾਰ

1. ਸ ਰੇ ਰੇ ਸ, ਸ ਨ਼ੀ ਸ ਨ਼ੀ ਧ਼ੁ ਪ਼, ਨ਼ੀ ਨ਼ੀ ਸ, ਸ ਰੇ ਨ਼ੀ ਰੇ ਨ਼ੀ ਸ, ਸ ਰੇ ਗ ਰੇ ਸ ਨ਼ੀ ਨ਼ੀ ਸ, ਸ ਰੇ ਗ, ਗ ਰੇ ਗ ਰੇ ਸ ਰੇ ਨ਼ੀ ਸ।
2. ਸ, ਰੇ ਗ ਰੇ ਰੇ ਗ ਰੇ ਸ ਨ਼ੀ ਧ਼ੁ ਪ਼ ਨ਼ੀ ਸ, ਨ਼ੀ ਸ, ਮ ਗ ਰੇ ਗ ਰੇ ਸ, ਸ ਰੇ ਮ ਪ, ਧੁ ਮ ਪ ਮ ਗ ਰੇ ਗ, ਮ ਗ ਰੇ ਰੇ ਸ ਨ਼ੀ ਸ, ਸ ਨ਼ੀ ਸ ਰੇ ਗ, ਰੇ ਗ ਰੇ, ਸ ऽ ਰੇ ਗ ਰੇ ਸ।
3. ਮ ਪ ਧੁ ਧੁ ਪ ਮ, ਪ ਮ ਗਾਰੇ ਗ, ਗਾਰੇ ਮ, ਪ ਮ ਗ, ਗ ਰੇ ਸ, ਮ ਮ ਪ, ਧੁ ਧੁ ਪ, ਨੀ ਧੁ ਪ, ਸਂ ਨੀ ਧੁ ਪ, ਮ ਰੇ ਗ ਰੇ ਸ ਨ਼ੀ ਸ, ਸ ਰੇ ਗ, ਰੇ ਸ।
4. ਪ ਧੁ ਮ ਪ, ਨੀ ਨੀ ਸਂ, ਸਂ ਰੇਂ ਰੇਂ ਸਂ, ਰੇਂ ਗਂ ਰੇਂ ਮਂ ਗਂ ਗਂਰੇਂ, ਗਂ ਰੇਂ ਸਂ ਨੀ ਸਂ, ਰੇਂ ਨੀ ਸਂ, ਸਂ ਨੀ ਧੁ ਪ, ਧੁ ਮ ਪ ਮ ਗ, ਰੇ ਗ ਰੇ, ਮ ਗ ਰੇ ਰੇ ਸ ਨ਼ੀ ਸ ਨ਼ੀ ਧ਼ੁ ਪ਼, ਨ਼ੀ ਸ।

## ਰਾਗ ਆਸਾਵਾਰੀ

ਰਾਗ ਆਸਾਵਰੀ ਗੁਰਮਤਿ ਸੰਗੀਤ ਪਰੰਪਰਾ ਅਤੇ ਭਾਰਤੀ ਸੰਗੀਤ ਪਰੰਪਰਾ ਦਾ ਇਕ ਮਹੱਤਵਪੂਰਨ ਰਾਗ ਹੈ। ਇਸ ਰਾਗ ਨੂੰ ਸਧਾਰਨ ਸਿਖਿਆਰਥੀ ਆਸਾਨੀ ਨਾਲ ਪਹਿਚਾਣ ਲੈਂਦੇ ਹਨ। ਇਹ ਇਕ ਮਧੁਰ ਅਤੇ ਲੋਕਪ੍ਰਿਯ ਰਾਗ ਹੈ। ਪੰ. ਵਿਸ਼ਨੂੰ ਨਾਰਾਇਣ ਭਾਤਖੰਡੇ ਨੇ ਇਸ ਰਾਗ ਦੀ ਮਹੱਤਤਾ ਨੂੰ ਦੇਖਦਿਆਂ ਭਾਰਤੀ ਸੰਗੀਤ ਪੱਧਤੀ ਵਿਚ ਪ੍ਰਚਲਿਤ ਅਧੁਨਿਕ ਥਾਟ ਰਾਗ ਵਰਗੀਕਰਨ ਦੇ ਦਸ ਥਾਟਾਂ ਦੀ ਲੜੀ ਵਿਚੋਂ ਇਸ ਰਾਗ ਨੂੰ ਇਕ ਥਾਟ ਦੇ ਰੂਪ 'ਚ ਸਵੀਕਾਰਿਆ ਹੈ। ਗੁਰਮਤਿ ਸੰਗੀਤ ਪਰੰਪਰਾ ਦੇ ਅੰਤਰਗਤ ਵਰਣਿਤ ਮੁੱਖ ਰਾਗ ਅਤੇ ਉਪ ਰਾਗ ਵਰਗੀਕਰਨ ਦੇ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਸਾਹਿਬਾਨ ਨੇ ਆਸਾਵਰੀ ਰਾਗ ਨੂੰ ਉਪ ਰਾਗ ਵਜੋਂ ਮਾਨਤਾ ਦਿੰਦਿਆਂ ਆਸਾ ਰਾਗ ਦੇ ਰਾਗ ਪ੍ਰਕਾਰ ਵਜੋਂ ਅੰਕਿਤ ਕੀਤਾ ਹੈ।

ਰਾਗ ਆਸਾ ਅਤੇ ਰਾਗ ਆਸਾਵਰੀ ਨਾਮ ਦੀ ਦ੍ਰਿਸ਼ਟੀ ਤੋਂ ਜਿੱਥੇ ਇਕ ਦੂਸਰੇ ਨਾਲ ਸਮਾਨਤਾ ਰੱਖਦੇ ਹਨ। ਉੱਥੇ ਸਵਰਾਂ ਦੀ ਦ੍ਰਿਸ਼ਟੀ ਤੋਂ ਕਾਫੀ ਭਿੰਨਤਾ ਰੱਖਦੇ ਹਨ। ਜੇਕਰ ਸੂਖਮ ਦ੍ਰਿਸ਼ਟੀ ਨਾਲ ਦੇਖਿਆ ਜਾਵੇ ਤਾਂ ਦੋਹਾਂ ਰਾਗਾਂ ਦੇ ਆਰੋਹ ਅਵਰੋਹ ਵਿਚ ਬੜੀ ਸਮਾਨਤਾ ਨਜ਼ਰ ਆਉਂਦੀ ਹੈ। ਕਹਿਣ ਤੋਂ ਭਾਵ ਕਈ ਥਾਵਾਂ 'ਤੇ ਦੋਹਾਂ ਰਾਗਾਂ ਦੀਆਂ ਸੁਰਾਵਲੀਆਂ ਕਾਫੀ ਹੱਦ ਤੱਕ ਸਮਾਨਤਾਵਾਂ ਰੱਖਦੀਆਂ ਹਨ। ਪਰੰਤੂ ਸੁਰਾਂ ਦਾ ਰੂਪਾਂਤਰ ਕਰਨ ਨਾਲ ਹੀ ਇਹ ਦੋਵੇਂ ਰਾਗ ਇਕ ਦੂਜੇ ਤੋਂ ਭਿੰਨ ਹੋ ਜਾਂਦੇ ਹਨ। ਉਦਾਹਰਣ ਦੇ ਤੌਰ 'ਤੇ ਰਾਗ ਆਸਾ ਦੇ ਆਰੋਹ ਅਵਰੋਹ ਵਿਚ 'ਸ ਰੇ ਮ ਪ ਧ ਸਂ, ਸਂ ਨੀ ਧ ਪ ਮ ਗ ਰੇ ਸ' ਅਤੇ ਰਾਗ ਆਸਾਵਰੀ ਦੇ ਆਰੋਹ ਅਵਰੋਹ ਵਿਚ 'ਸ ਰੇ ਮ ਪ ਧੁ ਸਂ, ਸਂ ਨੁੀ ਧੁ ਪ ਮ ਗੁ ਰੇ ਸ' ਸੁਰ-ਸੰਗਤੀਆਂ ਦਾ ਪ੍ਰਯੋਗ ਕੀਤਾ ਜਾਂਦਾ ਹੈ। ਆਸਾ ਰਾਗ ਦੇ ਗੰਧਾਰ, ਧੈਵਤ ਅਤੇ ਨਿਸ਼ਾਦ ਸ਼ੁੱਧ ਸੁਰਾਂ ਨੂੰ ਕੋਮਲ ਸੁਰ ਕਰਨ ਤੋਂ ਆਸਾਵਰੀ ਰਾਗ ਦੀ ਰੂਪ ਰੇਖਾ ਕਾਫੀ ਹੱਦ ਤੱਕ ਉਘੜ ਦੇ ਸਾਹਮਣੇ ਆਉਂਦੀ ਹੈ। ਵਿਦਵਾਨਾਂ ਦਾ ਮਤ ਹੈ ਕਿ ਇਸੇ ਸਮਾਨਤਾ ਦੇ ਆਧਾਰ 'ਤੇ ਹੀ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਕਰਨ ਸਮੇਂ ਆਸਾ ਰਾਗ ਨੂੰ ਮੁੱਖ ਰਾਗ ਵਜੋਂ ਮਾਨਤਾ ਦਿੰਦਿਆਂ ਆਸਾਵਰੀ ਰਾਗ ਨੂੰ ਆਸਾ ਰਾਗ ਨਾਲ ਸਮਿਲਤ ਕਰਕੇ ਰਾਗ ਪ੍ਰਕਾਰ ਵਜੋਂ ਅੰਕਿਤ ਕੀਤਾ। ਚਲਣ ਦੀ ਦ੍ਰਿਸ਼ਟੀ ਤੋਂ ਇਹ ਦੋਵੇਂ ਰਾਗ ਕਾਫੀ ਭਿੰਨਤਾ ਰੱਖਦੇ ਹਨ।

ਮੱਧ ਕਾਲ ਤੋਂ ਲੈ ਕੇ ਹੁਣ ਤੱਕ ਭਾਰਤੀ ਸੰਗੀਤ ਪੱਧਤੀ ਵਿਚ ਆਸਾਵਰੀ ਰਾਗ ਦੇ ਦੋ ਨਾਦ ਪ੍ਰਕਾਰ ਪ੍ਰਚਲਿਤ ਰਹੇ ਹਨ :

1. ਕੋਮਲ ਰਿਸ਼ਭ ਵਾਲੀ ਆਸਾਵਰੀ
2. ਸ਼ੁੱਧ ਰਿਸ਼ਭ ਵਾਲੀ ਆਸਾਵਰੀ

ਰਾਗ ਆਸਾਵਰੀ ਦੇ ਇਨ੍ਹਾਂ ਦੋਹਾਂ ਸਰੂਪਾਂ ਵਿਚ ਰਿਸ਼ਭ ਸੁਰ ਦੀ ਸਥਾਨ ਭਿੰਨਤਾ ਤੋਂ ਬਗੈਰ ਬਾਕੀ ਰੂਪ ਰੇਖਾ ਵਿਚ ਲਗਭਗ ਸਮਾਨਤਾ ਪਾਈ ਜਾਂਦੀ ਹੈ। ਕਹਿਣ ਤੋਂ ਭਾਵ ਹੈ ਕਿ ਆਸਾਵਰੀ ਸੁਧੰਗ ਭਾਵ ਕੋਮਲ ਰਿਸ਼ਭ ਆਸਾਵਰੀ ਰਾਗ ਦੇ ਅੰਤਰਗਤ ਰਿਸ਼ਭ ਸੁਰ ਦਾ ਕੋਮਲ ਰੂਪ ਪ੍ਰਯੋਗ ਕੀਤਾ ਜਾਂਦਾ ਹੈ ਜਦਕਿ ਆਸਾਵਰੀ ਰਾਗ ਵਿਚ ਰਿਸ਼ਭ ਸੁਰ ਦਾ ਸ਼ੁੱਧ ਰੂਪ ਪ੍ਰਯੋਗ ਕੀਤਾ ਜਾਂਦਾ ਹੈ। ਗੁਰਮਤਿ ਸੰਗੀਤ ਪਰੰਪਰਾ ਦੇ ਅੰਤਰਗਤ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਸਾਵਰੀ ਰਾਗ ਦੇ ਇਹ ਦੋਵੇਂ ਨਾਦ ਸਰੂਪ ਅਲੱਗ-ਅਲੱਗ ਰੂਪ 'ਚ ਆਸਾ ਰਾਗ ਦੇ ਅਧੀਨ ਅੰਕਿਤ ਕੀਤੇ ਗਏ ਹਨ। ਵਿਦਵਾਨਾਂ ਦਾ ਮਤ ਹੈ ਕਿ ਕੋਮਲ ਰਿਸ਼ਭ ਵਾਲੇ ਆਸਾਵਰੀ ਰਾਗ ਨੂੰ 'ਆਸਾਵਰੀ ਸੁਧੰਗ' ਦੇ ਸਿਰਲੇਖ ਅਧੀਨ ਅੰਕਿਤ ਕੀਤਾ ਹੈ। ਇਸ ਪ੍ਰਥਾਇ ਸ੍ਰੀ ਗੁਰੂ ਰਾਮਦਾਸ ਜੀ (ਚੌਥੀ ਪਾਤਸ਼ਾਹੀ) ਦੁਆਰਾ ਰਚਿਤ ਇਕ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੁਭਾਇਮਾਨ ਹੈ :

**ਰਾਗੁ ਆਸਾਵਰੀ ਘਰੁ ੧੬ ਕੇ ਮਹਲਾ ੪ ਸੁਧੰਗ ॥**

ਹਉ ਅਨਦਿਨੁ ਹਰਿ ਨਾਮੁ ਕੀਰਤਨੁ ਕਰਉ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੬੯-੭੦)

'ਸ੍ਰੀ ਗੁਰੂ ਗ੍ਰੰਥ ਸਾਹਿਬ ਬੋਧ, ਭਾਗ ੧, ਬਾਣੀ ਬਿਉਰਾ' ਦੇ ਰਚਾਇਤਾ ਭਾਈ ਜੋਗਿੰਦਰ ਸਿੰਘ ਤਲਵਾੜਾ, ਆਪਣੀ ਇਸ ਪੁਸਤਕ ਵਿਚ 'ਸੁਧੰਗ' ਦੀ ਵਿਆਖਿਆ ਕਰਦੇ ਹੋਏ ਲਿਖਦੇ ਹਨ, "ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਸਮੇਂ ਸ਼ਬਦਾਂ (ਬਾਣੀ) ਦੇ ਅੰਗ ਸਹੀ ਵੇਖ ਕੇ ਇਹ ਸ਼ਬਦ ਲਿਖਿਆ ਹੈ ਕਿ ਜੋੜ ਅੰਗ ਦਾ ਠੀਕ ਹੈ।" ਗੁਰਮਤਿ ਸੰਗੀਤ ਦੇ ਵਿਦਵਾਨਾਂ ਅਨੁਸਾਰ 'ਸੁਧੰਗ' ਤੋਂ ਭਾਵ ਸ਼ੁੱਧ ਅੰਗ ਤੋਂ ਗਾਈ ਜਾਣ ਵਾਲੀ ਆਸਾਵਰੀ ਹੈ, ਜੋ ਮੱਧਕਾਲ ਤੋਂ ਲੈ ਕੇ ਵਰਤਮਾਨ ਸਮੇਂ ਤੱਕ ਕੋਮਲ ਰਿਸ਼ਭ ਆਸਾਵਰੀ ਦੇ ਰੂਪ ਵਿਚ ਮੰਨੀ ਜਾਂਦੀ ਹੈ। ਇਸ ਤਰ੍ਹਾਂ ਭਾਰਤੀ ਸੰਗੀਤ ਪੱਧਤੀ ਦੇ ਅਨੁਸਾਰ ਹੀ ਗੁਰਮਤਿ ਸੰਗੀਤ ਪਰੰਪਰਾ ਦੇ ਅੰਤਰਗਤ 'ਆਸਾਵਰੀ ਸੁਧੰਗ' ਅਤੇ ਆਸਾਵਰੀ ਰਾਗਾਂ ਨੂੰ ਅਲੱਗ-ਅਲੱਗ ਰਾਗਾਂ ਵਜੋਂ ਸਵੀਕਾਰਿਆ ਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਆਸਾਵਰੀ ਰਾਗ ਦੇ ਅੰਤਰਗਤ ਮਹਲਾ ੪ ਅਤੇ ਮਹਲਾ ੫ ਦੀ ਬਾਣੀ ਹੀ ਮਿਲਦੀ ਹੈ। ਜਿਸ ਦਾ ਉਲੇਖ ਹੇਠ ਲਿਖੇ ਅਨੁਸਾਰ ਹੈ :

1. ਆਸਾਵਰੀ ਰਾਗ ਦੇ ਅੰਤਰਗਤ ਦਰਜ ਮਹਲਾ ੪ ਦੀ ਬਾਣੀ :

   (i) 1 ਦੁਪਦਾ (ਪੰਨਾ ੩੬੯-੭੦)

2. ਆਸਾਵਰੀ ਰਾਗ ਦੇ ਅੰਤਰਗਤ ਦਰਜ ਮਹਲਾ ੫ ਦੀ ਬਾਣੀ :

(i) 7 ਦੁਪਦੇ (ਪੰਨਾ ੪੦੯ ਤੋਂ ੪੧੧)

(ii) 1 ਅਸਟਪਦੀ (ਪੰਨਾ ੪੩੧)

ਇਸ ਵੇਰਵੇ ਵਿਚ ਆਸਾਵਰੀ 'ਸੁਧੰਗ' ਵਾਲੇ ਸ਼ਬਦ ਨੂੰ ਸ਼ਾਮਿਲ ਨਹੀਂ ਕੀਤਾ ਗਿਆ।

ਆਪਣੇ ਹੀ ਨਾਮ ਵਾਲੇ ਇਸ ਥਾਟ ਰਾਗ ਵਿਚ ਗੰਧਾਰ (ਗੁ), ਧੈਵਤ (ਧੁ) ਅਤੇ ਨਿਸ਼ਾਦ (ਨੁੀ) ਸੁਰ, ਕੋਮਲ ਸਵਰ ਸਥਾਨਾਂ ਦੇ ਰੂਪ 'ਚ ਪ੍ਰਯੋਗ ਕੀਤੇ ਜਾਂਦੇ ਹਨ। ਇਸ ਰਾਗ ਦਾ ਵਾਦੀ ਸੁਰ ਧੈਵਤ ਅਤੇ ਸੰਵਾਦੀ ਸੁਰ ਗੰਧਾਰ ਹੈ। ਇਸ ਰਾਗ ਦੇ ਆਰੋਹ ਵਿਚ ਗੰਧਰ ਤੇ ਨਿਸ਼ਾਦ ਸੁਰ ਵਰਜਿਤ ਕੀਤੇ ਜਾਂਦੇ ਹਨ ਅਤੇ ਅਵਰੋਹ ਵਿਚ ਸੱਤ ਸਵਰ ਸਥਾਨਾਂ ਦਾ ਪ੍ਰਯੋਗ ਕੀਤਾ ਜਾਂਦਾ ਹੈ। ਜਿਸ ਦੇ ਫਲਸਰੂਪ ਇਸ ਰਾਗ ਦੀ ਜਾਤੀ ਔੜਵ-ਸੰਪੂਰਣ ਬਣਦੀ ਹੈ। ਇਸ ਰਾਗ ਦਾ ਗਾਇਨ ਸਮਾਂ ਦਿਨ ਦਾ ਦੂਜਾ ਪਹਿਰ ਹੈ। ਭਾਈ ਅਵਤਾਰ ਸਿੰਘ ਅਤੇ ਭਾਈ ਗੁਰ[illegible]ਨ ਸਿੰਘ ਜੀ ਅਨੁਸਾਰ ਕਈ ਪੁਰਾਤਨ ਰੀਤਾਂ ਵਿਚ (ਜਿਨ੍ਹਾਂ ਦੀ ਸੁਰਲਿਪੀ ਗੁਰ[illegible]ੀ ਸੰਗੀਤ, ਪ੍ਰਾਚੀਨ ਰੀਤ ਰਤਨਾਵਲੀ, ਭਾਗ ਪਹਿਲਾ ਵਿਚ ਦਿੱਤੀ ਗਈ ਹੈ) ਹੁਣ [illegible]ੀ ਪ੍ਰਚਲਿਤ ਆਸਾਵਰੀ ਨਾਲੋਂ ਕੁਝ ਫਰਕ ਹੈ। ਇਨ੍ਹਾਂ ਰੀਤਾਂ ਵਿਚ ਆਸਾਵਰੀ ਦਾ ਮੌਜੂਦਾ ਸਰੂਪ ਅਰਥਾਤ ਮ ਪ ਧੁ ਸਂ ਦੀ ਬਜਾਏ ਮ ਧੁ ਨੁੀ ਸਂ ਮਿਲਦਾ ਹੈ। ਇਸ ਲਈ ਸੰਭਵ ਹੈ ਕਿ ਮੱਧ ਕਾਲ ਜਾਂ ਉਸ ਦੇ ਆਸਪਾਸ ਇਸ ਰਾਗ ਦਾ ਸਵਰੂਪ ਕੁਝ ਹੋਰ ਰਿਹਾ ਹੋਵੇ।

ਕੁਝ ਵੀ ਹੋਵੇ ਆਧੁਨਿਕ ਕਾਲ ਵਿਚ ਉਤਰਾਂਗ ਵਾਦੀ ਇਸ ਰਾਗ ਵਿਚ 'ਸ ਰੇ ਮ ਪ ਧੁ ਸਂ' ਸੁਰ-ਸੰਗਤੀ ਦਾ ਹੀ ਵਿਸ਼ੇਸ਼ ਰੂਪ 'ਚ ਪ੍ਰਯੋਗ ਕੀਤਾ ਜਾਂਦਾ ਹੈ। ਭਾਵੇਂ ਇਹ ਰਾਗ ਉਤਰਾਂਗ ਵਾਦੀ ਰਾਗ ਹੈ। ਪਰ ਫਿਰ ਵੀ ਇਸ ਰਾਗ ਦਾ ਚਲਣ ਸਪਤਕ ਦੇ ਪੂਰਵਾਂਗ ਵਿਚ ਵਧੀਆ ਤਰੀਕੇ ਨਾਲ ਹੁੰਦਾ ਹੈ। ਇਸ ਰਾਗ ਦਾ ਵਿਸਤਾਰ ਤਿੰਨਾਂ ਸਪਤਕਾਂ ਵਿਚ ਕੀਤਾ ਜਾਂਦਾ ਹੈ। ਇਸ ਰਾਗ ਦੇ ਅਵਰੋਹ ਵਿਚ ਮਧਿਅਮ ਸੁਰ ਵਕਰ ਰੂਪ ਵਿਚ ਪ੍ਰਯੋਗ ਕੀਤਾ ਜਾਂਦਾ ਹੈ। ਜਿਵੇ : ਸਂ ਨੁੀ ਧੁ ਪ, ਮ ਪ ਧੁ ਮ ਪ ਗੁ, ਰੇ ਸ ਆਦਿ।

ਇਸ ਰਾਗ ਵਿਚ ਸ, ਗੁ, ਪ ਅਤੇ ਧੁ ਸੁਰਾਂ 'ਤੇ ਜ਼ਿਆਦਾ ਨਿਆਸ ਕੀਤਾ ਜਾਂਦਾ ਹੈ। ਸਮਪ੍ਰਾਕ੍ਰਿਤੀ ਦੇ ਆਧਾਰ ਤੋਂ ਇਸ ਰਾਗ ਦਾ ਸਵਰੂਪ ਜੌਨਪੁਰੀ ਰਾਗ ਨਾਲ ਮਿਲਦਾ ਜੁਲਦਾ ਹੈ। ਆਸਾਵਰੀ ਰਾਗ ਅਤੇ ਜੌਨਪੁਰੀ ਰਾਗ ਵਿਚ ਧੁ ਅਤੇ ਗੁ ਨੂੰ ਵਾਦੀ ਸੰਵਾਦੀ ਮੰਨਿਆ ਗਿਆ ਹੈ। ਜੌਨਪੁਰੀ ਰਾਗ ਵਿਚ ਧੁ ਅਤੇ ਗੁ ਸੁਰ

ਨੂੰ ਸਧਾਰਨ ਰੂਪ 'ਚ ਪ੍ਰਯੋਗ ਕੀਤਾ ਜਾਂਦਾ ਹੈ ਜਦਕਿ ਆਸਾਵਰੀ ਰਾਗ ਵਿਚ ਧੁ ਅਤੇ ਗੁ ਸੁਰਾਂ ਨੂੰ ਹਲਕਾ ਅੰਦੋਲਿਤ ਕਰਕੇ ਗਾਇਆ ਜਾਂਦਾ ਹੈ। ਜੌਨਪੁਰੀ ਰਾਗ ਦੇ ਆਰੋਹ ਵਿਚ ਨਿਸ਼ਾਦ ਸੁਰ ਦਾ ਪ੍ਰਯੋਗ ਕੀਤਾ ਜਾਂਦਾ ਹੈ ਜਦਕਿ ਆਸਾਵਰੀ ਰਾਗ ਦੇ ਆਰੋਹ ਵਿਚ ਨਿਸ਼ਾਦ ਸੁਰ ਦਾ ਤਿਆਗ ਕੀਤਾ ਜਾਂਦਾ ਹੈ। ਇਸ ਤੋਂ ਇਲਾਵਾ ਜੌਨਪੁਰੀ ਰਾਗ ਵਿਚ ਪੰਚਮ ਸੁਰ ਜ਼ਿਆਦਾ ਪ੍ਰਬਲ ਰਹਿੰਦਾ ਹੈ ਜਦਕਿ ਆਸਾਵਰੀ ਰਾਗ ਵਿਚ ਧੈਵਤ ਸੁਰ ਨੂੰ ਅਧਿਕ ਮਹੱਤਵ ਦਿੱਤਾ ਜਾਂਦਾ ਹੈ। ਇਸ ਰਾਗ ਦਾ ਨਾਦਾਤਮਿਕ ਸਵਰੂਪ ਹੇਠ ਲਿਖੇ ਅਨੁਸਾਰ ਹੈ :

**ਆਰੋਹ** : ਸ ਰੇ ਮ ਪ, ਧੁ, ਸਂ

**ਅਵਰੋਹ** : ਸਂ ਨੀ ਧੁ ਪ, ਮ ਪ, ਗੁ, ਰੇ ਸ

**ਪਕੜ/ਮੁੱਖ ਅੰਗ** : ਰੇ ਮ ਪ, ਨੀ ਧੁ, ਪ, ਮ ਪ ਧੁ, ਮ ਪ, ਗੁ, ਰੇ ਸ

**ਸੁਰ** : ਗੁ ਧੁ ਨੀ ਸੁਰ ਕੋਮਲ ਅਤੇ ਬਾਕੀ ਸੁਰ ਸ਼ੁੱਧ

**ਵਰਜਿਤ ਸੁਰ** : ਆਰੋਹ ਵਿਚ ਗੰਧਾਰ ਅਤੇ ਨਿਸ਼ਾਦ

**ਸਮਾਂ** : ਦਿਨ ਦਾ ਦੂਜਾ ਪਹਿਰ

**ਥਾਟ** : ਆਸਾਵਰੀ **ਵਾਦੀ** : ਧੈਵਤ (ਧੁ)

**ਜਾਤੀ** : ਔੜਵ-ਸੰਪੂਰਨ **ਸੰਵਾਦੀ** : ਗੰਧਾਰ (ਗੁ)

**ਸੁਰ ਵਿਸਤਾਰ**

1. ਸ ਧ਼ੁ ऽ ਧ਼ੁ ਸ, ਰੇ ਸ ਰੇ ਮ ਪ, ਮ ਪ ਗੁ ऽ ਰੇ ਮ ਪ ਗੁ ऽ ਰੇ ਸ, ਸ ਨ਼ੀ ਧ਼ੁ ਪ਼, ਧ਼ੁ ਪ ਧ਼ੁ ऽ ਧ਼ੁ ਸ।
2. ਸ, ਰੇ ਮ ਪ, ਮ ਪ ਧੁ ऽ ਧੁ ऽ ਪ, ਧੁ ਮ ਪ, ਨੀ ਧੁ ਪ, ਧੁ ਮ ਪ, ਰੇ ਮ ਪ ਧੁ ਮ ਪ ਨੀ ਧੁ ਪ, ਪ ਮ ਪ, ਧੁ ਮ ਪ, ਨੀ ਧੁ ਮ ਪ, ਗੁ ऽ ਰੇ ਸ, ਸ ਰੇ ਮ ਪ ਗੁ, ਧੁ ਪ ਮ ਪ ਗੁ, ਨੀ ਧੁ ਪ ਮ ਪ ਗੁ ऽ ਰੇ ਸ, ਧ਼ੁ ਧ਼ੁ ਸ।
3. ਮ ਪ ਧੁ ਮ ਪ ਨੀ ਧੁ ऽ ਪ, ਰੇ ਮ ਪ ਨੀ ਧੁ ਪ, ਸ ਰੇ ਮ ਪ ਨੀ ਧੁ ऽ ਪ, ਧੁ ਪ ਧੁ, ਮ ਪ ਧੁ ऽ ਧੁ ਸਂ ऽ ਧੁ ਧੁ ਸਂ, ਸਂ ਨੀ ਧੁ ਪ, ਸ ਰੇ ਮ ਪ ਧੁ ਧੁ ਸਂ ऽ ਨੀ ਧੁ ਪ, ਮ ਪ ਧੁ ਮ ਪ ਗੁ ऽ, ਨੀ ਧੁ ਪ ਗੁ ऽ, ਸਂ ਨੀ ਧੁ ਪ ਗੁ ऽ ਰੇ ਮ ਪ ਧੁ ऽ ਧੁ ਸਂ।
4. ਸਂ ऽ ਧੁ ਸਂ ਰੇਂ ਰੇਂ ਸਂ, ਧੁ ਸਂ ਰੇਂ ਗੁਂ ऽ ਰੇਂ ਸਂ, ਨੀ ਧੁ ਪ, ਮ ਪ ਧੁ ਪ ਧੁ ਮ ਪ ਧੁ ऽ ਧੁ ਸਂ, ਨੀ ਧੁ ਪ, ਪ ਰੇਂ ਰੇਂ ਗੁਂ ऽ ਰੇਂ ਸਂ, ਸਂ ਨੀ ਧੁ ਪ, ਧੁ ਮ ਪ ਨੀ ਧੁ ਪ ਮ ਪ ਗੁ ऽ ਰੇ ਸ, ਧ਼ੁ ऽ ਧ਼ੁ ਸ।

## ਰਾਗ ਵਡਹੰਸ

ਰਾਗ ਵਡਹੰਸ ਮੱਧਕਾਲੀਨ, ਆਧੁਨਿਕ ਭਾਰਤੀ ਅਤੇ ਗੁਰਮਤਿ ਸੰਗੀਤ ਪਰੰਪਰਾ ਦਾ ਇਕ ਮਹੱਤਵਪੂਰਨ ਰਾਗ ਹੈ। ਇਹ ਰਾਗ ਅਪ੍ਰਚਲਿਤ ਰਾਗਾਂ ਦੀ ਸ਼੍ਰੇਣੀ ਵਿਚ ਰੱਖਿਆ ਜਾ ਸਕਦਾ ਹੈ ਕਿਉਂਕਿ ਬਹੁਤ ਘੱਟ ਸੰਗੀਤ ਗੁਣੀਜਨ ਇਸ ਰਾਗ ਨੂੰ ਗਾਉਂਦੇ, ਵਜਾਉਂਦੇ ਹਨ। ਭਾਰਤੀ ਸੰਗੀਤ ਪੱਧਤੀ ਦੇ ਕੁਝ ਮੱਧਕਾਲੀਨ ਗ੍ਰੰਥਾਂ ਵਿਚ ਇਸ ਰਾਗ ਦਾ ਉਲੇਖ ਮਿਲਦਾ ਹੈ। ਇਨ੍ਹਾਂ ਗ੍ਰੰਥਾਂ ਵਿਚ ਇਸ ਰਾਗ ਨੂੰ ਬਡਹੰਸ, ਬਲਿਹੰਸ, ਬ੍ਰਿਦਹੰਸ, ਵਡਹੰਸਕਾ ਆਦਿ ਨਾਵਾਂ ਨਾਲ ਸੰਬੋਧਿਤ ਕੀਤਾ ਗਿਆ ਹੈ। ਭਾਰਤੀ ਸੰਗੀਤ ਪਰੰਪਰਾ ਦੇ ਅੰਤਰਗਤ ਇਹ ਰਾਗ 'ਸਾਰੰਗ' ਦੇ ਪ੍ਰਕਾਰ ਦੇ ਰੂਪ ਵਿਚ ਵੀ ਗਾਇਆ ਵਜਾਇਆ ਜਾਂਦਾ ਹੈ। ਭਾਰਤੀ ਸੰਗੀਤ ਵਿਚ ਇਸ ਰਾਗ ਨੂੰ 'ਬਡਹੰਸ ਸਾਰੰਗ' ਦੇ ਨਾਮ ਨਾਲ ਜਾਣਿਆ ਜਾਂਦਾ ਹੈ, ਪਰੰਤੂ ਇਸ ਰਾਗ ਵਿਚ ਧੈਵਤ ਸੁਰ ਨੂੰ ਵਰਜਿਤ ਰੱਖਿਆ ਜਾਂਦਾ ਹੈ। ਭਾਰਤੀ ਸੰਸਕ੍ਰਿਤ ਗ੍ਰੰਥਾਂ ਵਿਚ ਇਸ ਰਾਗ ਨੂੰ ਰਾਗ ਦੀ ਥਾਂ ਰਾਗਣੀ ਮੰਨਿਆ ਗਿਆ ਹੈ।

ਗੁਰਮਤਿ ਸੰਗੀਤ ਪਰੰਪਰਾ ਦੇ ਅੰਤਰਗਤ ਇਸ ਰਾਗ ਨੂੰ ਬਹੁਤ ਮਹੱਤਵਪੂਰਨ ਸਥਾਨ ਪ੍ਰਾਪਤ ਹੈ। ਗੁਰੂ ਅਮਰਦਾਸ ਜੀ ਨੇ ਇਸ ਰਾਗ ਦੀ ਮਹਿਮਾ ਨੂੰ ਆਪਣੀ ਬਾਣੀ ਵਿਚ ਇਉਂ ਫੁਰਮਾਇਆ ਹੈ :

ਸਬਦਿ ਰਤੇ ਵਡਹੰਸ ਹੈ ਸਚੁ ਨਾਮ ਉਰਿਧਾਰਿ ॥
ਸਚੁ ਸੰਗ੍ਰਹਹਿ ਸਦ ਸਚਿ ਰਹਹਿ ਸਚੈ ਨਾਮਿ ਪਿਆਰਿ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੮੫)

ਗੁਰਮਤਿ ਸੰਗੀਤ ਦੇ ਅੰਤਰਗਤ ਗੁਰੂ ਸਾਹਿਬਾਨ ਨੇ ਸਨਾਤਨੀ ਅਤੇ ਦੇਸੀ ਰਾਗਾਂ ਦੀ ਭਰਪੂਰ ਵਰਤੋਂ ਕੀਤੀ ਹੈ। ਇਸ ਪ੍ਰਯੋਗ ਅਧੀਨ ਹੀ ਗੁਰੂ ਸਾਹਿਬ ਨੇ ਰਾਗ ਵਡਹੰਸ ਦੀ ਵਰਤੋਂ ਕੀਤੀ ਹੈ। ਰਾਗ ਵਡਹੰਸ ਪੰਜਾਬ ਦੇ ਲੋਕ ਸੰਗੀਤ ਤੋਂ ਵਿਕਸਿਤ ਹੋਇਆ ਪ੍ਰਸਿੱਧ ਅਤੇ ਮਧੁਰ ਰਾਗ ਹੈ।

ਸੰਗੀਤ ਵਿਗਿਆਨੀਆਂ ਨੇ ਵਡਹੰਸ ਰਾਗ ਨੂੰ ਥਾਟ-ਰਾਗ ਵਰਗੀਕਰਣ ਦੇ ਸਿਧਾਂਤ ਅਨੁਸਾਰ ਖਮਾਜ ਥਾਟ ਦੇ ਅੰਤਰਗਤ ਵਰਗੀਕ੍ਰਿਤ ਕੀਤਾ ਹੈ। ਇਸ ਰਾਗ ਦੇ ਨਾਦਾਤਮਿਕ ਸਰੂਪ ਵਿਚ ਦੋਵੇਂ ਨਿਸ਼ਾਦ ਅਤੇ ਹੋਰ ਸਭ ਸ਼ੁੱਧ ਸੁਰਾਂ ਦਾ ਪ੍ਰਯੋਗ ਕੀਤਾ ਜਾਂਦਾ ਹੈ। ਇਸ ਰਾਗ ਦਾ ਵਾਦੀ ਸੁਰ ਪੰਚਮ ਅਤੇ ਸੰਵਾਦੀ ਸੁਰ ਰਿਸ਼ਭ ਮੰਨਿਆ ਜਾਂਦਾ ਹੈ। ਇਸ ਦੇ ਉਲਟ ਕੁਝ ਵਿਦਵਾਨ ਵਡਹੰਸ ਰਾਗ ਦਾ ਵਾਦੀ ਸੁਰ ਰਿਸ਼ਭ ਅਤੇ ਸੰਵਾਦੀ ਸੁਰ ਪੰਚਮ ਮੰਨਦੇ ਹਨ। ਪਰੰਤੂ ਇਸ ਰਾਗ ਵਿਚ ਪੰਚਮ ਸੁਰ 'ਤੇ ਅਧਿਕ ਨਿਆਸ ਕੀਤਾ ਜਾਂਦਾ ਹੈ ਜਿਵੇਂ : 'ਸ ਰੇ ਮ ਪ, ਧ ਨ਼ੀ

ਪ, ਸਂ ਨ਼ੀ ਪ'। ਇਸ ਲਈ ਪਹਿਲਾ ਮਤ ਵਧੇਰੇ ਉੱਚਿਤ ਹੈ। ਇਸ ਰਾਗ ਦੇ ਆਰੋਹ ਵਿਚ ਗੰਧਾਰ ਸੁਰ ਵਰਜਿਤ ਕੀਤਾ ਜਾਂਦਾ ਹੈ ਅਤੇ ਇਸ ਰਾਗ ਦਾ ਅਵਰੋਹ ਸੰਪੂਰਣ ਹੈ। ਆਰੋਹ ਵਿਚ ਛੇ ਸੁਰ ਅਤੇ ਅਵਰੋਹ ਸੰਪੂਰਣ ਹੋਣ ਕਾਰਨ ਇਸ ਰਾਗ ਦੀ ਜਾਤੀ ਸ਼ਾੜਵ-ਸੰਪੂਰਣ ਮੰਨੀ ਜਾਂਦੀ ਹੈ। ਇਸ ਰਾਗ ਦਾ ਗਾਇਨ ਸਮਾਂ ਦਿਨ ਦਾ ਦੂਜਾ ਪਹਿਰ ਹੈ।

ਵਡਹੰਸ ਰਾਗ ਨੂੰ ਰਾਗ ਦੀ ਪੂਰੀ ਤਿਆਰੀ ਦੇ ਬਾਅਦ ਹੀ ਗਾਇਆ ਵਜਾਇਆ ਜਾਣਾ ਚਾਹੀਦਾ ਹੈ। ਇਸ ਰਾਗ ਦੇ ਗਾਇਨ ਸਮੇਂ ਸਾਰੰਗ, ਬਰਵਾ ਅਤੇ ਤਿਲਕ ਕਾਮੋਦ ਰਾਗਾਂ ਦੀ ਛਾਇਆ ਪੈਂਦੀ ਹੈ। ਇਸ ਰਾਗ ਦੀ ਰੇ ਮ ਪ ਨ਼ੀ ਪ ਸੁਰ-ਸੰਗਤੀ ਤੋਂ ਸਾਰੰਗ, ਧ ਮ ਪ ਨੀ ਸਂ ਦੀ ਸੁਰ-ਸੰਗਤੀ ਤੋਂ ਬਰਵਾ ਅਤੇ ਰੇ ਮ ਪ ਧ ਪ ਮ ਜਾਂ ਪ ਧ ਮ ਗ ਸੁਰ-ਸੰਗਤੀ ਤੋਂ ਤਿਲਕ ਕਾਮੋਦ ਰਾਗ ਦਾ ਭੁਲੇਖਾ ਪੈਂਦਾ ਹੈ। ਪਰੰਤੂ ਜਦੋਂ ਇਸ ਰਾਗ ਵਿਚ 'ਰੇ ਮ ਪ, ਧ ਨ਼ੀ ਪ' ਸੁਰ-ਸੰਗਤੀ ਦਾ ਪ੍ਰਯੋਗ ਕੀਤਾ ਜਾਂਦਾ ਹੈ ਤਾਂ ਵਡਹੰਸ ਰਾਗ ਦਾ ਸਵਰੂਪ ਸਪਸ਼ਟ ਹੋ ਜਾਂਦਾ ਹੈ। ਰਾਗ ਵਡਹੰਸ ਦੇ ਗਾਇਨ ਵਾਦਨ ਸਮੇਂ ਰਾਗ ਦੇਸ ਦੀ ਛਾਇਆ ਵੀ ਦ੍ਰਿਸ਼ਟੀਗੋਚਰ ਹੁੰਦੀ ਹੈ। ਕੁਝ ਵਿਦਵਾਨ ਵਡਹੰਸ ਰਾਗ ਨੂੰ 'ਦਿਨ ਦਾ ਦੇਸ' ਰਾਗ ਵੀ ਮੰਨਦੇ ਹਨ, ਪਰੰਤੂ 'ਰੇ ਮ ਪ ਨ਼ੀ ਧ ਨ਼ੀ ਪ' ਦੀ ਸੁਰ-ਸੰਗਤੀ ਅਤੇ ਮੰਦਰ ਨਿਸ਼ਾਦ ਤੇ ਵਿਸ਼ੇਸ਼ ਨਿਆਸ ਸਦਕਾ ਵਡਹੰਸ ਰਾਗ, ਦੇਸ ਰਾਗ ਤੋਂ ਸਹਿਜੇ ਹੀ ਵੱਖ ਹੋ ਜਾਂਦਾ ਹੈ।

ਭਾਈ ਅਵਤਾਰ ਸਿੰਘ ਅਤੇ ਭਾਈ ਗੁਰਚਰਨ ਸਿੰਘ ਜੀ ਦੁਆਰਾ ਲਿਖਤ 'ਗੁਰਬਾਣੀ ਸੰਗੀਤ, ਪ੍ਰਾਚੀਨ ਰੀਤ ਰਤਨਾਵਲੀ (ਭਾਗ ਪਹਿਲ) ਪੁਸਤਕ ਵਿਚ ਵਡਹੰਸ ਰਾਗ ਦਾ ਉਲੇਖ ਕਰਦਿਆਂ ਲਿਖਿਆ ਹੈ ਕਿ ਵਡਹੰਸ ਰਾਗ ਨੂੰ ਦੋ ਤਰ੍ਹਾਂ ਗਾਇਆ ਜਾਂਦਾ ਹੈ। ਇਕ ਖੌੜਵ-ਸੰਪੂਰਣ, ਜਿਸ ਦੇ ਅਵਰੋਹ ਵਿਚ ਗੰਧਾਰ ਪ੍ਰਯੋਗ ਕੀਤਾ ਜਾਂਦਾ ਹੈ। ਦੂਸਰੇ ਮਤ ਅਨੁਸਾਰ ਵਡਹੰਸ ਖੌੜਵ ਹੈ, ਇਸ ਦੇ ਅਵਰੋਹ ਵਿਚ ਵੀ ਗੰਧਾਰ ਨੂੰ ਵਰਜਿਤ ਕੀਤਾ ਗਿਆ ਹੈ। ਦੋਹਾਂ ਸਰੂਪਾਂ ਵਿਚ ਪੰਚਮ ਵਾਦੀ ਅਤੇ ਰਿਸ਼ਭ ਸੰਵਾਦੀ ਮੰਨਿਆ ਗਿਆ ਹੈ। ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ, "ਇਹ ਖਮਾਜ ਥਾਟ ਦਾ ਔੜਵ ਰਾਗ ਹੈ, ਨਿਸ਼ਾਦ ਦੋਵੇਂ ਲਗਦੇ ਹਨ, ਬਾਕੀ ਸੁਰ ਸ਼ੁੱਧ ਲਗਦੇ ਹਨ, ਪੰਚਮ ਵਾਦੀ ਅਤੇ ਰਿਸ਼ਭ ਸੰਵਾਦੀ ਹੈ, ਇਸ ਦਾ ਬਰਵੇ ਰਾਗ ਨਾਲ ਬਹੁਤ ਮੇਲ ਹੈ। ਕਈ ਵਡਹੰਸ ਨੂੰ 'ਦਿਨ ਦਾ ਦੇਸ' ਆਖਦੇ ਹਨ। ਗਾਉਣ ਦਾ ਵੇਲਾ ਦਿਨ ਦਾ ਦੂਜਾ ਪਹਿਰ ਹੈ।" ਪਰੰਤੂ ਆਧੁਨਿਕ ਸਮੇਂ ਵਿਚ ਪਹਿਲੇ ਮਤ ਨੂੰ ਹੀ ਅਧਿਕ ਮਾਨਤਾ ਦਿੱਤੀ ਗਈ ਹੈ ਅਤੇ ਰਾਗ

ਨਿਰਣਾਇਕ ਕਮੇਟੀ ਨੇ ਵੀ ਮੁੱਖ ਰੂਪ ਵਿਚ ਵਡਹੰਸ ਰਾਗ ਦੇ ਇਸ ਸਰੂਪ ਨੂੰ ਹੀ ਸਵੀਕਾਰਿਆ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਾਗ ਪ੍ਰਬੰਧ ਵਿਚ ਵਡਹੰਸ ਰਾਗ ਨੂੰ ਰਾਗ ਬਿਹਾਗੜੇ ਤੋਂ ਬਾਅਦ ਅਰਥਾਤ ਅੱਠਵੇਂ ਮੁੱਖ ਰਾਗ ਵਜੋਂ ਮਾਨਤਾ ਦਿੱਤੀ ਹੈ। ਗੁਰੂ ਸਾਹਿਬਾਨ ਨੇ ਵਿਸ਼ਾਦ ਜਾਂ ਦੁੱਖ ਦੇ ਸੂਚਕ ਕਾਵਿ-ਰੂਪ ਅਲਾਹੁਣੀਆਂ ਅਤੇ ਸੁੱਖ ਦੇ ਮਾਹੌਲ ਨਾਲ ਸੰਬੰਧਿਤ ਕਾਵਿ-ਰੂਪ ਘੋੜੀਆਂ ਨੂੰ ਵਰਤ ਕੇ ਗੁਰਬਾਣੀ ਵਿਚਲੀ ਦੁੱਖ-ਸੁੱਖ ਦੀ ਸਮਾਨਤਾ ਵਿਚਲੀ ਭਾਵਨਾ ਨੂੰ ਰਾਗ ਵਡਹੰਸ ਦੇ ਅੰਤਰਗਤ ਉਜਾਗਰ ਕੀਤਾ ਹੈ। ਗੁਰੂ ਸਾਹਿਬਾਨ ਨੇ **ਵਡਹੰਸ ਦਖਣੀ** ਰਾਗ ਨੂੰ ਰਾਗ ਵਡਹੰਸ ਦੇ ਅੰਤਰਗਤ ਰਾਗ ਪ੍ਰਕਾਰ ਵਜੋਂ ਸਥਾਪਿਤ ਕੀਤਾ ਹੈ। ਵਡਹੰਸ ਰਾਗ ਦੇ ਅੰਤਰਗਤ ਵੱਖ-ਵੱਖ ਗੁਰੂ ਸਾਹਿਬਾਨ ਦੀ ਬਾਣੀ ਨੂੰ ਪੰਨਾ ੫੫੭ ਤੋਂ ੫੯੪ ਤੱਕ ਅੰਕਿਤ ਕੀਤਾ ਹੈ। ਜਿਸ ਦਾ ਵੇਰਵਾ ਇਸ ਪ੍ਰਕਾਰ ਹੈ :

1. ਵਡਹੰਸੁ ਰਾਗ ਦੇ ਅੰਤਰਗਤ ਦਰਜ ਮਹਲਾ ੧ ਦੀ ਬਾਣੀ :
   - (i) 3 ਚਉਪਦੇ (ਪੰਨਾ ੫੫੭)
   - (i) 2 ਛੰਤ (ਪੰਨਾ ੫੬੫ ਤੋਂ ੫੬੬)
   - (iii) 5 ਅਲਾਹੁਣੀਆਂ (ਪੰਨਾ ੫੭੮ ਤੋਂ ੫੮੧)
   - (iv) 3 ਸਲੋਕ 'ਵਾਰ ਮ: ੪' ਵਿਚ
2. ਵਡਹੰਸੁ ਰਾਗ ਦੇ ਅੰਤਰਗਤ ਦਰਜ ਮਹਲਾ ੩ ਦੀ ਬਾਣੀ :
   - (i) 9 ਚਉਪਦੇ (ਪੰਨਾ ੫੫੮ ਤੋਂ ੫੬0)
   - (ii) 2 ਅਸਟਪਦੀਆਂ (ਪੰਨਾ ੫੬੪ ਤੋਂ ੫੬੫)
   - (iii) 6 ਛੰਤ (ਪੰਨਾ ੫੬੭ ਤੋਂ ੫੭੧)
   - (iv) 4 ਅਲਾਹੁਣੀਆਂ (ਪੰਨਾ ੫੮੨ ਤੋਂ ੫੮੪)
   - (v) 40 ਸਲੋਕ 'ਵਾਰ ਮ: ੪' ਵਿਚ (ਪੰਨਾ ੫੮੫ ਤੋਂ ੫੯੪)
3. ਵਡਹੰਸੁ ਰਾਗ ਦੇ ਅੰਤਰਗਤ ਦਰਜ ਮਹਲਾ ੪ ਦੀ ਬਾਣੀ :
   - (i) 3 ਚਉਪਦੇ (ਪੰਨਾ ੫੬0 ਤੋਂ ੫੬੧)
   - (ii) 6 ਛੰਤ 'ਦੋ ਘੋੜੀਆਂ' ਸਹਿਤ (ਪੰਨਾ ੫੭੬)
   - (iii) 21 ਪਉੜੀਆਂ 'ਵਾਰ ਮ: ੪' ਵਿਚ (ਪੰਨਾ ੫੮੫ ਤੋਂ ੫੯੪)
4. ਵਡਹੰਸੁ ਰਾਗ ਦੇ ਅੰਤਰਗਤ ਦਰਜ ਮਹਲਾ ੫ ਦੀ ਬਾਣੀ :

(i) 9 ਚਉਪਦੇ (ਪੰਨਾ ੫੬੨ ਤੋਂ ੫੬੪)

(ii) 3 ਛੰਤ (ਪੰਨਾ ੫੭੬ ਤੋਂ ੫੭੮)

(iii) 2 ਸਲੋਕ 'ਛੰਤ ਅੰਕ 2' ਨਾਲ (ਪੰਨਾ ੫੭੭)

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਰਣਿਤ ਗੁਰਮਤਿ ਸੰਗੀਤ ਪਰੰਪਰਾ ਦੇ ਇਸ ਰਾਗ ਦਾ ਨਾਦਾਤਮਿਕ ਸਵਰੂਪ ਨਿਮਨ ਲਿਖਤ ਅਨੁਸਾਰ ਹੈ :

**ਆਰੋਹ** : ਸ ਰੇ ਮ ਪ, ਧ ਨੀ਼ ਪ, ਨੀ ਸਂ

**ਅਵਰੋਹ** : ਸਂ ਨੀ਼ ਪ, ਧ ਮ ਗ ਰੇ, ਸ ਨ਼ੀ ਸ

**ਪਕੜ/ਮੁੱਖ ਅੰਗ** : ਸ ਰੇ ਮ ਪ, ਨੀ਼ ਪ, ਧ ਮ ਗ ਰੇ, ਸ ਨ਼ੀ ਪ਼ ਨ਼ੀ ਸ

**ਸੁਰ** : ਦੋਵੇਂ ਨਿਸ਼ਾਦ ਅਤੇ ਬਾਕੀ ਸੁਰ ਸ਼ੁੱਧ

**ਵਰਜਿਤ ਸੁਰ** : ਆਰੋਹ ਵਿਚ ਗੰਧਾਰ

**ਸਮਾਂ** : ਦਿਨ ਦਾ ਦੂਜਾ ਪਹਿਰ

**ਥਾਟ** : ਖਮਾਜ — **ਵਾਦੀ** : ਪੰਚਮ (ਪ)

**ਜਾਤੀ** : ਸ਼ਾੜਵ-ਸੰਪੂਰਣ — **ਸੰਵਾਦੀ** : ਰਿਸ਼ਭ (ਰੇ)

**ਸੁਰ ਵਿਸਤਾਰ**

1. ਸ, ਸ ਰੇ ਸ, ਨ਼ੀ ਨ਼ੀ ਸ, ਸ ਰੇ ਮ ਪ, ਧ ਨੀ਼ ਪ, ਰੇ ਮ ਪ, ਧ ਮ ਗ ਰੇ, ਮ ਗ ਰੇ, ਸ ਨ਼ੀ ਸ।
2. ਸ ਰੇ ਮ ਪ ਨੀ਼ ਪ, ਧ ਨੀ਼ ਪ, ਧ ਮ ਗ ਰੇ, ਸ ਨ਼ੀ ਪ਼ ਨ਼ੀ ਸ, ਸ ਰੇ ਨ਼ੀ ਸ, ਰੇ ਮ ਪ, ਧ ਪ ਧ ਨੀ਼ ਪ, ਮ ਪ, ਨੀ ਸਂ ਪ ਨੀ ਸਂ, ਸਂ ਰੇਂ ਨੀ ਸਂ।
3. ਨੀ ਸਂ, ਪ ਨੀ ਸਂ ਨੀ਼ ਪ, ਧ ਮ ਗ ਰੇ, ਰੇ ਮ ਪ, ਨੀ਼ ਪ, ਧ ਮ ਪ ਨੀ਼, ਨੀ਼ ਪ, ਧ ਮ ਪ ਨੀ, ਨੀ ਸਂ, ਨੀ ਸਂ ਰੇਂ ਮਂ ਗਂ ਰੇਂ ਸਂ ਨੀ, ਪ ਨੀ ਸਂ ਰੇਂ ਸਂ, ਸਂ ਨੀ਼ ਪ, ਧ ਮ ਗ ਰੇ, ਮ ਗ ਰੇ, ਸ ਨ਼ੀ ਸ।

## ਰਾਗ ਧਨਾਸਰੀ

ਰਾਗ ਧਨਾਸਰੀ ਭਾਰਤੀ ਸੰਗੀਤ ਪੱਧਤੀ ਦੇ ਅੰਤਰਗਤ ਆਉਣ ਵਾਲੇ ਪ੍ਰਾਚੀਨ ਰਾਗਾਂ ਵਿਚੋਂ ਇਕ ਪ੍ਰਮੁੱਖ ਰਾਗ ਹੈ। ਸੰਗੀਤ ਦੇ ਤਕਰੀਬਨ ਸਾਰੇ ਹੀ ਪ੍ਰਾਚੀਨ ਗ੍ਰੰਥਾਂ ਵਿਚ ਇਸ ਰਾਗ ਦਾ ਉਲੇਖ ਮਿਲਦਾ ਹੈ। ਇਹ ਰਾਗ ਭਾਰਤੀ ਸੰਗੀਤ ਪਰੰਪਰਾ ਦਾ ਪੁਰਾਤਨ, ਮਧੁਰ ਅਤੇ ਪ੍ਰਸਿੱਧ ਰਾਗ ਹੈ। ਸੰਗੀਤ ਦੇ ਗੁਣੀਜਨ ਧਨਾਸਰੀ ਰਾਗ ਨੂੰ ਤਿੰਨ ਅੰਗਾਂ ਤੋਂ ਗਾਉਂਦੇ ਵਜਾਉਂਦੇ ਹਨ (1) ਕਾਫੀ ਅੰਗ ਤੋਂ (2) ਭੈਰਵੀ ਅੰਗ ਤੋਂ (3) ਆਸਾਵਰੀ ਅੰਗ ਤੋਂ। ਪਰੰਤੂ ਗੁਰਮਤਿ ਸੰਗੀਤ ਪਰੰਪਰਾ ਦੇ ਅੰਤਰਗਤ ਇਨ੍ਹਾਂ ਤਿੰਨ ਅੰਗਾਂ ਵਿਚੋਂ ਕਾਫੀ ਅੰਗ ਦੀ ਧਨਾਸਰੀ ਅਧਿਕ ਪ੍ਰਚਾਰ ਵਿਚ ਹੈ। ਇਸ ਲਈ ਸੰਗੀਤ ਵਿਦਵਾਨ ਧਨਾਸਰੀ ਰਾਗ ਦੇ ਨਾਦਾਤਮਿਕ ਸਰੂਪ ਦੀ ਰਚਨਾ ਕਾਫੀ ਥਾਟ ਦੇ ਅੰਤਰਗਤ ਹੀ ਕਰਦੇ ਹਨ। ਇਕ ਹੋਰ ਮਤ ਅਨੁਸਾਰ, 'ਧਨਾਸਰੀ' ਨਾਮ ਪੁਰਾਣੇ ਪੰਜਾਬ ਦੇ ਇਕ ਖੇਤਰ ਦਾ ਨਾਮ ਸੀ ਜਿਸ ਦੀ ਲੋਕ ਧੁੰਨ ਤੋਂ ਇਸ ਰਾਗ ਦਾ ਨਾਮਕਰਨ ਹੋਇਆ ਮੰਨਿਆ ਜਾਂਦਾ ਹੈ। ਅੱਜ ਵੀ ਪੰਜਾਬ ਦੇ ਕਈ ਲੋਕ ਗੀਤਾਂ ਵਿਚ ਧਨਾਸਰੀ ਰਾਗ ਦੀ ਝਲਕ ਮਹਿਸੂਸ ਹੁੰਦੀ ਹੈ। ਪੰਜਾਬ ਦੀ ਸੰਗੀਤ ਪਰੰਪਰਾ ਨਾਲ ਸੰਬੰਧਿਤ ਕਲਾਕਾਰ ਕਾਫੀ ਅੰਗ ਤੋਂ ਹੀ ਅਧਿਕ ਗਾਉਂਦੇ ਵਜਾਉਂਦੇ ਹਨ।

ਕਾਫੀ ਥਾਟ ਦੇ ਇਸ ਰਾਗ ਵਿਚ ਗੰਧਾਰ, ਨਿਸ਼ਾਦ ਸੁਰ ਕੋਮਲ ਅਤੇ ਬਾਕੀ ਸਾਰੇ ਸੁਰ ਸ਼ੁੱਧ ਲਗਦੇ ਹਨ। ਇਸ ਰਾਗ ਦੇ ਆਰੋਹ ਵਿਚ ਰਿਸ਼ਭ, ਧੈਵਤ ਸੁਰ ਵਰਜਿਤ ਕੀਤੇ ਜਾਂਦੇ ਹਨ ਅਤੇ ਅਵਰੋਹ ਵਿਚ ਸੱਤ ਸੁਰ ਪ੍ਰਯੋਗ ਕੀਤੇ ਜਾਂਦੇ ਹਨ। ਆਰੋਹ ਵਿਚ ਪੰਜ ਅਤੇ ਅਵਰੋਹ ਵਿਚ ਸੱਤ ਸੁਰ ਲੱਗਣ ਕਰਕੇ ਇਸ ਰਾਗ ਦੀ ਜਾਤੀ ਔੜਵ-ਸੰਪੂਰਣ ਮੰਨੀ ਜਾਂਦੀ ਹੈ। ਇਸ ਰਾਗ ਦਾ ਵਾਦੀ ਸੁਰ ਪੰਚਮ ਅਤੇ ਸੰਵਾਦੀ ਸੁਰ ਸ਼ੜਜ ਹੈ। ਇਸ ਰਾਗ ਵਿਚ ਪ ਗੁ ਦੀ ਸੁਰ-ਸੰਗਤੀ ਵਿਸ਼ੇਸ਼ ਮਹੱਤਵ ਰੱਖਦੀ ਹੈ। ਕੁਝ ਲੋਕ ਧਨਾਸਰੀ ਰਾਗ ਵਿਚ ਪੰਚਮ ਦੀ ਥਾਂ ਮਧਿਅਮ 'ਤੇ ਅਧਿਕ ਨਿਆਸ ਕਰਦੇ ਹਨ। ਪਰ ਅਜਿਹਾ ਕਰਨ ਨਾਲ ਇਹ ਰਾਗ ਭੀਮਪਲਾਸੀ ਰਾਗ ਦੇ ਅਧਿਕ ਨੇੜੇ ਪ੍ਰਤੀਤ ਹੁੰਦਾ ਹੈ।

ਦਿਨ ਦੇ ਤੀਸਰੇ ਪਹਿਰ ਸਮੇਂ ਗਾਏ ਵਜਾਏ ਜਾਣ ਵਾਲੇ ਇਸ ਧਨਾਸਰੀ ਰਾਗ ਦਾ ਨਿਕਟ ਵਰਤੀ ਰਾਗ ਭੀਮਪਲਾਸੀ ਹੈ। ਧਨਾਸਰੀ ਰਾਗ ਅਤੇ ਭੀਮਪਲਾਸੀ ਰਾਗ ਵਿਚ ਇਤਨੀ ਸਮਾਨਤਾ ਪਾਈ ਜਾਂਦੀ ਹੈ ਕਿ ਸਧਾਰਨ ਗਿਆਤਾ ਇਨ੍ਹਾਂ ਦੇ ਸਰੂਪ ਨੂੰ ਨਿਖੇੜਨ ਵਿਚ ਕਈ ਵਾਰ ਭੁਲੇਖਾ ਖਾ ਜਾਂਦਾ ਹੈ। ਭੀਮਪਲਾਸੀ ਰਾਗ ਵਿਚ 'ਨ਼ੀ ਸ ਮ, ਮ ਗੁ, ਪ ਮ ਗੁ, ਮ ਗੁ ਰੇ ਸ' ਸੁਰ-ਸੰਗਤੀ ਦਾ ਵਿਸ਼ੇਸ਼ ਰੂਪ 'ਚ ਪ੍ਰਯੋਗ ਕੀਤਾ ਜਾਂਦਾ ਹੈ ਜਦਕਿ ਧਨਾਸਰੀ ਰਾਗ

ਵਿਚ 'ਸ ਨ਼ੀ ਸ, ਗੁ ਮ ਪ, ਨ਼ੀ ਧ ਪ, ਮ ਪ ਗੁ, ਰੇ ਸ' ਸੁਰ-ਸੰਗਤੀ ਦਾ ਮਹੱਤਵ ਰਹਿੰਦਾ ਹੈ। ਭੀਮਪਲਾਸੀ ਰਾਗ ਵਿਚ ਮਧਿਅਮ ਸੁਰ ਨੂੰ ਪ੍ਰਬਲ ਰੱਖਿਆ ਜਾਂਦਾ ਹੈ ਜਦਕਿ ਧਨਾਸਰੀ ਰਾਗ ਵਿਚ ਪੰਚਮ ਸੁਰ ਨੂੰ ਅਧਿਕ ਪ੍ਰਬਲ ਰੱਖਿਆ ਜਾਂਦਾ ਹੈ। ਭਾਰਤੀ ਸ਼ਾਸਤਰੀ ਸੰਗੀਤ ਪੱਧਤੀ ਦਾ ਇਕ ਹੋਰ ਰਾਗ 'ਧਾਨੀ' ਵੀ ਧਨਾਸਰੀ ਰਾਗ ਦਾ ਸਮਪ੍ਰਕ੍ਰਿਤਕ ਰਾਗ ਮੰਨਿਆ ਜਾਂਦਾ ਹੈ। ਪਰ ਇਸ ਰਾਗ ਵਿਚ ਰਿਸ਼ਭ ਅਤੇ ਧੈਵਤ ਪੂਰਨ ਰੂਪ 'ਚ ਵਰਜਿਤ ਹੋਣ ਕਰਕੇ ਇਹ ਰਾਗ ਧਨਾਸਰੀ ਰਾਗ ਤੋਂ ਸਹਿਜੇ ਹੀ ਅਲੱਗ ਹੋ ਜਾਂਦਾ ਹੈ। ਭਾਰਤੀ ਸੰਗੀਤ ਦਾ ਇਕ ਵੱਡਾ ਨਿਯਮ ਹੈ ਕਿ ਜਿਨ੍ਹਾਂ ਰਾਗਾਂ ਵਿਚ ਸੁਰਾਂ ਦੀ ਸਮਾਨਤਾ ਪਾਈ ਜਾਂਦੀ ਹੈ, ਉਹ ਰਾਗ ਵਾਦੀ ਸੁਰਾਂ ਦੇ ਆਧਾਰ 'ਤੇ ਇਕ ਦੂਜੇ ਤੋਂ ਭਿੰਨ ਹੋ ਜਾਂਦੇ ਹਨ ਭਾਵ ਭੀਮਪਲਾਸੀ ਰਾਗ ਦਾ ਵਾਦੀ ਸੁਰ ਮਧਿਅਮ ਹੈ ਅਤੇ ਧਨਾਸਰੀ ਰਾਗ ਦਾ ਵਾਦੀ ਸੁਰ ਪੰਚਮ, ਜਿਸ ਦੇ ਫਲਸਰੂਪ ਇਹ ਦੋਵੇਂ ਰਾਗ ਇਕ ਦੂਜੇ ਤੋਂ ਅਲੱਗ ਹੋ ਜਾਂਦੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੰਤਰਗਤ ਧਨਾਸਰੀ ਰਾਗ ਨੂੰ ਮੁੱਖ ਰਾਗ ਵਜੋਂ ਮਾਨਤਾ ਦਿੰਦੇ ਹੋਏ ਇਸ ਨੂੰ ਤਤਕਰੇ ਦੇ ਅਨੁਸਾਰ 10ਵੇਂ ਨੰਬਰ 'ਤੇ ਸਥਾਪਿਤ ਕੀਤਾ ਗਿਆ ਹੈ। ਵੈਰਾਗ ਦੀ ਭਾਵਨਾ ਲਈ ਇਸ ਰਾਗ ਵਿਚ ਮਨ ਦੀਆਂ ਮਧੁਰ ਭਾਵਨਾਵਾਂ ਨੂੰ ਸੁੰਦਰ ਢੰਗ ਨਾਲ ਪ੍ਰਗਟ ਕੀਤਾ ਜਾ ਸਕਦਾ ਹੈ। ਗੁਰੂ ਸਾਹਿਬਾਨ ਦੁਆਰਾ ਇਸ ਰਾਗ ਵਿਚ ਉਚਾਰੀ ਬਾਣੀ ਦੇ ਅੰਤਰਗਤ ਸੱਚੀ ਭਗਤੀ ਦੇ ਰਸਤੇ ਵਿਚ ਰੁਕਾਵਟ ਪੈਦਾ ਕਰਨ ਵਾਲੇ ਆਡੰਬਰਾਂ ਅਤੇ ਕਰਮ-ਕਾਂਡਾਂ ਦਾ ਖੰਡਨ ਕੀਤਾ ਗਿਆ ਹੈ।

ਧਨਾਸਰੀ ਧੰਨਵੰਤੀ ਜਾਣੀਐ ਭਾਈ ਜਾਂ ਸਤਿਗੁਰ ਕੀ ਕਾਰ ਕਮਾਇ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੧੯)

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਰਹਿਤ ਮਰਿਆਦਾ ਅਨੁਸਾਰ 'ਸੋਦਰੁ' ਦੇ ਬਾਅਦ ਗਾਈ ਜਾਣ ਵਾਲੀ 'ਆਰਤੀ' ਇਸੇ ਰਾਗ ਦੇ ਅੰਤਰਗਤ ਦਰਜ ਹੈ। ਧਨਾਸਰੀ ਰਾਗ ਦੇ ਅੰਤਰਗਤ ਸ੍ਰੀ ਗੁਰੂ ਨਾਨਕ ਦੇਵ ਦੁਆਰਾ ਰਚਿਤ 'ਆਰਤੀ' ਦੀ ਰਚਨਾ :

**ਧਨਾਸਰੀ ਮਹਲਾ ੧ ਆਰਤੀ ੧ੴ ਸਤਿਗੁਰ ਪ੍ਰਸਾਦਿ**

ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ ॥

ਧੂਪੁ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ ॥ ੧ ॥

ਕੈਸੀ ਆਰਤੀ ਹੋਇ ਭਵਖੰਡਨਾ ਤੇਰੀ ਆਰਤੀ ॥

ਅਨਹਤਾ ਸਬਦ ਵਾਜੰਤ ਭੇਰੀ ॥ ੧ ॥ ਰਹਾਉ ॥

..........................................................................................

..........................................................................................

ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ ਹੋਇ ਜਾਤੇ ਤੇਰੈ ਨਾਮਿ ਵਾਸਾ ॥ ੪ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੬੩)

ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਇਲਾਵਾ ਭਗਤਾਂ ਦੁਆਰਾ ਉਚਾਰੀ ਗਈ ਆਰਤੀ ਦੀ ਬਾਣੀ ਵੀ ਇਸੀ ਰਾਗ ਦੇ ਅੰਤਰਗਤ ਨਿਬੱਧ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੰਤਰਗਤ ਧਨਾਸਰੀ ਰਾਗ ਦੇ ਅਧੀਨ ਗੁਰੂ ਨਾਨਕ ਦੇਵ ਜੀ, ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ, ਗੁਰੂ ਅਰਜਨ ਦੇਵ ਜੀ, ਗੁਰੂ ਤੇਗ ਬਹਾਦਰ ਜੀ ਤੋਂ ਇਲਾਵਾ ਭਗਤ ਸੈਣੁ ਜੀ, ਭਗਤ ਕਬੀਰ ਜੀ, ਭਗਤ ਤ੍ਰਿਲੋਚਣ ਜੀ, ਭਗਤ ਧੰਨਾ ਜੀ, ਭਗਤ ਨਾਮਦੇਵ ਜੀ, ਭਗਤ ਪੀਪਾ ਜੀ ਅਤੇ ਭਗਤ ਰਵਿਦਾਸ ਜੀ ਦੀ ਬਾਣੀ ਪੰਨਾ ੬੬0 ਤੋਂ ੬੯੫ ਤੱਕ ਅੰਕਿਤ ਕੀਤੀ ਗਈ ਹੈ। ਇਸ ਰਾਗ ਵਿਚ ਵੱਖ-ਵੱਖ ਗੁਰੂ ਸਾਹਿਬਾਨ ਅਤੇ ਭਗਤਾਂ ਵਲੋਂ ਉਚਾਰੀ ਗਈ ਬਾਣੀ ਦਾ ਵੇਰਵਾ ਨਿਮਨ ਲਿਖਤ ਅਨੁਸਾਰ ਹੈ :

1. ਧਨਾਸਰੀ ਰਾਗ ਦੇ ਅੰਤਰਗਤ ਦਰਜ ਮਹਲਾ ੧ ਦੀ ਬਾਣੀ :
   - (i) 9 ਚਉਪਦੇ (ਪੰਨਾਂ ੬੬0 ਤੋਂ ੬੬੩)
   - (ii) 2 ਅਸਟਪਦੀਆਂ (ਪੰਨਾ ੬੮੫ ਤੋਂ ੬੮੬)
   - (iii) 3 ਛੰਤ (ਪੰਨਾ ੬੮੭ ਤੋਂ ੬੮੯)
2. ਧਨਾਸਰੀ ਰਾਗ ਦੇ ਅੰਤਰਗਤ ਦਰਜ ਮਹਲਾ ੩ ਦੀ ਬਾਣੀ :
   - (i) 9 ਚਉਪਦੇ (ਪੰਨਾ ੬੬੩ ਤੋਂ ੬੬੬)
3. ਧਨਾਸਰੀ ਰਾਗ ਦੇ ਅੰਤਰਗਤ ਦਰਜ ਮਹਲਾ ੪ ਦੀ ਬਾਣੀ :
   - (i) 13 ਚਉਪਦੇ (ਪੰਨਾ ੬੬੬ ਤੋਂ ੬੭0)
   - (ii) 1 ਛੰਤ (ਪੰਨਾ ੬੯0)
4. ਧਨਾਸਰੀ ਰਾਗ ਦੇ ਅੰਤਰਗਤ ਦਰਜ ਮਹਲਾ ੫ ਦੀ ਬਾਣੀ :
   - (i) 58 ਚਉਪਦੇ (ਪੰਨਾ ੬੭0 ਤੋਂ ੬੮੪)
   - (ii) 1 ਅਸਟਪਦੀ (ਪੰਨਾ ੬੮੬)
   - (iii) 1 ਛੰਤ (ਪੰਨਾ ੬੯੧)

5. ਧਨਾਸਰੀ ਰਾਗ ਦੇ ਅੰਤਰਗਤ ਦਰਜ ਮਹਲਾ ੯ ਦੀ ਬਾਣੀ :
   (i) 4 ਚਉਪਦੇ (ਪੰਨਾ ੬੮੪ ਤੋਂ ੬੮੫)
6. ਧਨਾਸਰੀ ਰਾਗ ਦੇ ਅੰਤਰਗਤ ਦਰਜ ਭਗਤ ਸੈਣੁ ਜੀ ਦੀ ਬਾਣੀ :
   (i) 1 ਸ਼ਬਦ (ਪੰਨਾ ੬੯੫)
7. ਧਨਾਸਰੀ ਰਾਗ ਦੇ ਅੰਤਰਗਤ ਦਰਜ ਭਗਤ ਕਬੀਰ ਜੀ ਦੀ ਬਾਣੀ :
   (i) 5 ਸ਼ਬਦ (ਪੰਨਾ ੬੯੧ ਤੋਂ ੬੯੨)
8. ਧਨਾਸਰੀ ਰਾਗ ਦੇ ਅੰਤਰਗਤ ਦਰਜ ਭਗਤ ਤ੍ਰਿਲੋਚਣ ਜੀ ਦੀ ਬਾਣੀ :
   (i) 1 ਸ਼ਬਦ (ਪੰਨਾ ੬੯੫)
9. ਧਨਾਸਰੀ ਰਾਗ ਦੇ ਅੰਤਰਗਤ ਦਰਜ ਭਗਤ ਧੰਨਾ ਜੀ ਦੀ ਬਾਣੀ :
   (i) 1 ਸ਼ਬਦ (ਪੰਨਾ ੬੯੫)
10. ਧਨਾਸਰੀ ਰਾਗ ਦੇ ਅੰਤਰਗਤ ਦਰਜ ਭਗਤ ਨਾਮਦੇਵ ਜੀ ਦੀ ਬਾਣੀ :
   (i) 5 ਸ਼ਬਦ (ਪੰਨਾ ੬੯੨ ਤੋਂ ੬੯੪)
11. ਧਨਾਸਰੀ ਰਾਗ ਦੇ ਅੰਤਰਗਤ ਦਰਜ ਭਗਤ ਪੀਪਾ ਜੀ ਦੀ ਬਾਣੀ :
   (i) 1 ਸ਼ਬਦ (ਪੰਨਾ ੬੯੫)
12. ਧਨਾਸਰੀ ਰਾਗ ਦੇ ਅੰਤਰਗਤ ਦਰਜ ਭਗਤ ਰਵਿਦਾਸ ਜੀ ਦੀ ਬਾਣੀ :
   (i) 3 ਸ਼ਬਦ (ਪੰਨਾ ੬੯੪)

ਪੰਜਾਬ ਦੀ ਸੰਗੀਤ ਪਰੰਪਰਾ ਵਿਚ ਪ੍ਰਚਲਿਤ ਧਨਾਸਰੀ ਰਾਗ ਦਾ ਇਕ ਨਾਦਾਤਮਿਕ ਸਰੂਪ ਭੈਰਵੀ ਅੰਗ ਦੇ ਰੂਪ 'ਚ ਵੀ ਪ੍ਰਚਾਰ ਵਿਚ ਹੈ। ਕਾਫੀ ਥਾਟ ਦੇ ਧਨਾਸਰੀ ਰਾਗ ਅਤੇ ਭੈਰਵੀ ਥਾਟ ਦੇ ਧਨਾਸਰੀ ਰਾਗ ਵਿਚ ਕੋਈ ਖਾਸ ਅੰਤਰ ਨਹੀਂ ਸਿਰਫ ਸੁਰਾਂ ਦਾ ਰੂਪਾਂਤਰ ਕਰਨ ਨਾਲ ਹੀ ਕਾਫੀ ਥਾਟ ਦਾ ਧਨਾਸਰੀ, ਭੈਰਵੀ ਥਾਟ ਦੇ ਧਨਾਸਰੀ ਰਾਗ ਦਾ ਰੂਪ ਧਾਰਨ ਕਰ ਲੈਂਦਾ ਹੈ। ਪਰੰਤੂ ਗੁਰਮਤਿ ਸੰਗੀਤ ਪਰੰਪਰਾ ਦੇ ਅੰਤਰਗਤ ਕਾਫੀ ਥਾਟ ਦੇ ਧਨਾਸਰੀ ਰਾਗ ਦਾ ਹੀ ਵਿਸ਼ੇਸ਼ ਮਹੱਤਵ ਹੈ। ਗੁਰਮਤਿ ਸੰਗੀਤ ਪਰੰਪਰਾ ਦੇ ਅੰਤਰਗਤ ਪ੍ਰਚਲਿਤ ਧਨਾਸਰੀ ਰਾਗ ਦਾ ਨਾਦਾਤਮਿਕ ਸਰੂਪ ਹੇਠ ਲਿਖੇ ਅਨੁਸਾਰ ਹੈ :

**ਆਰੋਹ** : ਨ਼ੀ ਸ, ਗੁ ਮ ਪ, ਨ਼ੀ ਸਂ

**ਅਵਰੋਹ** : ਸਂ ਨ਼ੀ ਧ ਪ, ਮ ਪ ਗੁ ਰੇ ਸ

**ਪਕੜ/ਮੁੱਖ ਅੰਗ** : ਸ, ਨ਼ੀ ਸ, ਗੁ ਮ ਪ, ਨ਼ੀ ਧ ਪ, ਮ ਪ ਗੁ, ਰੇ ਸ

**ਸੁਰ** : ਗੰਧਾਰ, ਨਿਸ਼ਾਦ ਕੋਮਲ ਅਤੇ ਬਾਕੀ ਸੁਰ ਸ਼ੁੱਧ

**ਵਰਜਿਤ ਸੁਰ** : ਆਰੋਹ ਵਿਚ ਰਿਸ਼ਭ ਅਤੇ ਧੈਵਤ

**ਸਮਾਂ** : ਦਿਨ ਦਾ ਤੀਜਾ ਪਹਿਰ

**ਥਾਟ** : ਕਾਫੀ

**ਜਾਤੀ** : ਔੜਵ-ਸੰਪੂਰਣ

**ਵਾਦੀ** : ਪੰਚਮ (ਪ)

**ਸੰਵਾਦੀ** : ਸ਼ੜਜ (ਸ)

**ਸੁਰ ਵਿਸਤਾਰ**

1. ਸ, ਨ਼ੀ ਸ, ਨ਼ੀ ਸ ਗੁ ਗੁ ਰੇ ਸ, ਨ਼ੀ ਸ ਗੁ, ਮ ਗੁ, ਮ ਪ ਗੁ ਰੇ ਸ, ਸ ਨ਼ੀ ਧ਼ ਪ਼, ਪ਼ ਨ਼ੀ ਸ, ਸ ਗੁ ਮ ਪ, ਗੁ ਮ ਪ, ਮ ਪ ਗੁ, ਰੇ ਸ ਨ਼ੀ ਧ਼ ਪ਼ ਨ਼ੀ ਸ।
2. ਨ਼ੀ ਸ ਗੁ ਮ ਪ, ਧ ਪ, ਨੀ ਧ ਪ, ਧ ਪ ਗੁ, ਪ ਗੁ ਰੇ ਸ, ਗੁ ਮ ਪ ਗੁ, ਮ ਪ, ਨੀ ਧ ਪ, ਪ ਨੀ ਸਂ, ਨੀ ਧ ਪ, ਪ ਨੀ ਸਂ, ਸਂ ਨੀ ਧ ਪ, ਪ ਨੀ ਧ ਪ, ਗੁ ਮ ਪ ਨੀ ਧ ਪ, ਮ ਪ ਗੁ ਮ ਪ, ਪ ਗੁ ਰੇ ਸ।
3. ਗੁ ਮ ਪ, ਸ ਗੁ ਮ ਪ, ਨ਼ੀ ਸ ਗੁ ਮ ਪ, ਨੀ ਧ ਪ, ਗੁ ਮ ਪ ਨੀ ਸਂ, ਪ ਨੀ ਸਂ, ਪ ਨੀ ਸਂ ਗੁਂ ਰੇਂ ਸਂ, ਨੀ ਸਂ, ਰੇਂ, ਨੀ ਸਂ, ਗੁਂ ਮਂ ਪਂ ਗੁਂ ਰੇਂ ਸਂ, ਪ ਨੀ ਸਂ ਨੀ ਧ ਪ, ਨੀ ਧ ਪ, ਮ ਪ ਗ, ਪ ਗੁ ਰੇ ਸ, ਪ਼ ਨ਼ੀ ਸ ਗੁ ਰੇ ਸ।

# ਤਾਲਾਂ ਸੰਬੰਧੀ ਜਾਣਕਾਰੀ

## ਦੀਪਚੰਦੀ ਤਾਲ

ਦੀਪਚੰਦੀ ਤਾਲ ਭਾਰਤੀ ਸੰਗੀਤ ਜਗਤ ਦਾ ਇਕ ਪ੍ਰਸਿੱਧ ਅਤੇ ਪ੍ਰਚਲਿਤ ਤਾਲ ਹੈ। ਇਸ ਤਾਲ ਦੇ ਵੱਖ-ਵੱਖ ਥਾਵਾਂ 'ਤੇ ਅਲੱਗ-ਅਲੱਗ ਨਾਮ ਪ੍ਰਚਾਰ ਵਿਚ ਹਨ । ਗੁਜਰਾਤ ਵਿਚ ਇਸ ਤਾਲ ਨੂੰ 'ਚਾਦਰ' ਜਾਂ 'ਚਾਂਦਰ' ਕਹਿੰਦੇ ਹਨ। ਪੰਜਾਬ ਵਿਚ ਇਸ ਤਾਲ ਨੂੰ 'ਚੰਚਲ' ਕਿਹਾ ਜਾਂਦਾ ਹੈ ਅਤੇ ਹਿੰਦੁਸਤਾਨੀ ਸੰਗੀਤ ਵਿਚ ਇਸ ਤਾਲ ਨੂੰ ਦੀਪਚੰਦੀ ਨਾਮ ਨਾਲ ਸੰਬੋਧਿਤ ਕੀਤਾ ਜਾਂਦਾ ਹੈ।

ਦੀਪਚੰਦੀ ਤਾਲ ਦੀ ਰਚਨਾ ਤਬਲੇ ਦੇ ਬੋਲਾਂ ਦੇ ਆਧਾਰ 'ਤੇ ਹੋਈ ਹੈ। ਲੈਅ ਦੇ ਆਧਾਰ 'ਤੇ ਇਸ ਤਾਲ ਨੂੰ ਵਿਕਟ ਤਾਲਾਂ ਦੀ ਸ਼੍ਰੇਣੀ ਵਿਚ ਰੱਖਿਆ ਜਾਂਦਾ ਹੈ। ਇਹ ਤਾਲ ਆਪਣੀ ਵੱਖਰੀ ਝੂਮਦੀ ਲੈਅ ਕਰਕੇ ਬਾਕੀ ਤਾਲਾਂ ਨਾਲੋਂ ਸਹਿਜੇ ਹੀ ਵੱਖ ਹੋ ਜਾਂਦੀ ਹੈ। ਹਿੰਦੁਸਤਾਨੀ ਸੰਗੀਤ ਪੱਧਤੀ ਵਿਚ ਇਸ ਤਾਲ ਦੀ ਸੰਗਤ ਵਿਸ਼ੇਸ਼ ਰੂਪ 'ਚ ਠੁਮਰੀ ਗਾਇਨ ਅਤੇ ਹੋਰੀ ਗਾਇਨ ਨਾਲ ਕੀਤੀ ਜਾਂਦੀ ਹੈ। ਗੁਰਮਤਿ ਸੰਗੀਤ ਪੱਧਤੀ ਦੀ ਪੜਤਾਲ ਗਾਇਕੀ ਦਾ ਕੁਝ ਅੰਸ਼, ਸ਼ਬਦ ਅਤੇ ਛੰਤ ਆਦਿ ਦਾ ਗਾਇਨ ਇਸ ਤਾਲ ਦੀ ਸੰਗਤੀ ਵਿਚ ਬਹੁਤ ਸੁੰਦਰ ਪ੍ਰਤੀਤ ਹੁੰਦਾ ਹੈ। ਸ਼ਾਸਤਰੀ ਸੰਗੀਤ, ਉਪਸ਼ਾਸਤਰੀ ਸੰਗੀਤ, ਭਜਨ ਅਤੇ ਸੁਗਮ ਸੰਗੀਤ ਤੋਂ ਇਲਾਵਾ ਕਈ ਤਰ੍ਹਾਂ ਦੀਆਂ ਲੋਕ ਧੁਨਾਂ ਵੀ ਇਸ ਤਾਲ ਦੀ ਸੰਗਤੀ ਵਿਚ ਬਹੁਤ ਚੰਗੀਆਂ ਲਗਦੀਆਂ ਹਨ। ਪਿੰਡਾਂ ਦੇ ਲੋਕ ਲੋਕਗੀਤਾਂ ਨਾਲ ਇਸ ਤਾਲ ਨੂੰ ਢੋਲਕ 'ਤੇ ਵਜਾਂਦੇ ਹਨ। ਪਹਾੜੀ ਖੇਤਰ ਦੇ ਲੋਕ ਇਸ ਠੇਕੇ ਦੀ ਝੂਮਦੀ ਹੋਈ ਲੈਅ 'ਤੇ ਨਰਿਤ ਕਰਦੇ ਹਨ ਜੋ ਬਹੁਤ ਸੁੰਦਰ ਪ੍ਰਤੀਤ ਹੁੰਦਾ ਹੈ ਅਤੇ ਇਸ ਦੌਰਾਨ ਦੀਪਚੰਦੀ ਤਾਲ ਦੀ ਲੈਅ ਮੱਧ ਰੱਖੀ ਜਾਂਦੀ ਹੈ। ਦੀਪਚੰਦੀ ਤਾਲ ਦੀ ਲੈਅ ਆਮ ਤੌਰ 'ਤੇ ਵਿਲੰਬਿਤ ਅਤੇ ਅਤਿ ਵਿਲੰਬਿਤ ਰੱਖੀ ਜਾਂਦੀ ਹੈ।

ਕੁਝ ਵਿਦਵਾਨ ਇਸ ਤਾਲ ਦੀ ਝੂਮਦੀ ਹੋਈ ਲੈਅ ਕਰਕੇ ਇਸ ਨੂੰ ਸੋਲੋ ਦੇ ਉਪਯੁਕਤ ਤਾਲ ਨਹੀਂ ਮੰਨਦੇ। ਪਰੰਤੂ ਪੰਜਾਬ ਬਾਜ ਦੇ ਤਬਲਾ ਵਾਦਕ ਹਰ ਤਾਲ ਵਾਂਗ ਇਸ ਤਾਲ ਵਿਚ ਵੀ ਪੂਰਨ ਸੁਤੰਤਰ ਤਬਲਾ ਵਾਦਨ ਕਰਨ ਵਿਚ

ਵਿਸ਼ਵਾਸ਼ ਰੱਖਦੇ ਹਨ। ਕੁਝ ਵਿਦਵਾਨ ਇਸ ਤਾਲ ਨੂੰ ਚੰਚਲ ਪ੍ਰਾਕ੍ਰਿਤੀ ਦਾ ਤਾਲ ਮੰਨਦੇ ਹਨ। ਪਰੰਤੂ ਕੁਝ ਵਿਦਵਾਨ ਇਸ ਤਾਲ ਨੂੰ ਗੰਭੀਰ ਪ੍ਰਾਕ੍ਰਿਤੀ ਦਾ ਸ਼ਿੰਗਾਰ ਰਸ ਪ੍ਰਧਾਨ ਤਾਲ ਮੰਨਦੇ ਹਨ। ਦੀਪਚੰਦੀ ਤਾਲ ਦੇ ਹਰ ਵਿਭਾਗ ਦੇ ਅੰਤ ਵਿਚ ਇਕ ਮਾਤਰਾ ਰੁਕਣਾ ਇਸ ਤਾਲ ਦੀ ਖਾਸ ਵਿਸ਼ੇਸ਼ਤਾ ਹੈ ਜੋ ਇਸ ਤਾਲ ਦੀ ਸੁੰਦਰਤਾ ਨੂੰ ਵਧਾਉਣ ਵਿਚ ਸਹਾਇਕ ਹੁੰਦਾ ਹੈ। ਦੀਪਚੰਦੀ/ਚੰਚਲ ਤਾਲ ਚੌਦਾਂ ਮਾਤਰਾਵਾਂ ਦਾ ਤਾਲ ਹੈ। ਇਸ ਤਾਲ ਦੇ ਚਾਰ ਵਿਭਾਗ ਹਨ। ਇਸ ਤਾਲ ਦੇ ਪਹਿਲੇ ਅਤੇ ਤੀਸਰੇ ਵਿਭਾਗ ਵਿਚ ਤਿੰਨ-ਤਿੰਨ ਮਾਤਰਾਵਾਂ, ਦੂਜੇ ਅਤੇ ਚੌਥੇ ਵਿਭਾਗ ਵਿਚ ਚਾਰ-ਚਾਰ ਮਾਤਰਾਵਾਂ ਹੁੰਦੀਆਂ ਹਨ। ਇਸ ਤਾਲ ਦੀ ਪਹਿਲੀ ਮਾਤਰਾ 'ਤੇ ਸਮ ਅਤੇ ਪਹਿਲੀ ਤਾਲੀ ਹੁੰਦੀ ਹੈ ਜਦਕਿ ਚੌਥੀ ਅਤੇ ਗਿਆਰਵੀਂ ਮਾਤਰਾ 'ਤੇ ਕ੍ਰਮਵਾਰ ਦੂਜੀ ਅਤੇ ਤੀਜੀ ਤਾਲੀ ਵਜਾਈ ਜਾਂਦੀ ਹੈ। ਇਸ ਤਾਲ ਦੀ ਅੱਠਵੀਂ ਮਾਤਰਾ 'ਤੇ ਖਾਲੀ ਹੁੰਦਾ ਹੈ ਜਿਸ ਨੂੰ '0' (Zero) ਦੇ ਚਿੰਨ੍ਹ ਦੁਆਰਾ ਦਰਸਾਇਆ ਜਾਂਦਾ ਹੈ। ਦੀਪਚੰਦੀ ਤਾਲ ਦੇ ਠੇਕੇ ਦੇ ਬੋਲ ਇਕਗੁਣ ਅਤੇ ਦੁਗੁਣ ਲੈਅਕਾਰੀ ਵਿਚ ਹੇਠ ਲਿਖਤ ਅਨੁਸਾਰ ਹਨ :

| | × | | | 2 | | | | 0 | | | 3 | | | |
|---|---|---|---|---|---|---|---|---|---|---|---|---|---|---|
| | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
| ਇਕਗੁਣ | ਧਾ | ਧਿੰ | ऽ | ਧਾ | ਗੇ | ਤਿੰ | ऽ | ਤਾ | ਤਿੰ | ऽ | ਧਾ | ਗੇ | ਧਿੰ | ऽ |
| ਦੁਗੁਣ | ਧਾਧਿੰ | ऽਧਾ | ਗੇਤਿੰ | ऽਤਾ | ਤਿੰऽ | ਧਾਗੇ | ਧਿੰऽ | ਧਾਧਿੰ | ऽਧਾ | ਗੇਤਿੰ | ऽਤਾ | ਤਿੰऽ | ਧਾਗੇ | ਧਿੰऽ |

# ਪਉੜੀ ਤਾਲ

ਪਉੜੀ ਤਾਲ ਗੁਰਮਤਿ ਸੰਗੀਤ ਪੱਧਤੀ ਦਾ ਇਕ ਵਿਸ਼ੇਸ਼ ਮੌਲਿਕ ਤਾਲ ਹੈ। ਪੰਜਾਬ ਦੀ ਵਾਰ ਗਾਇਨ ਪਰੰਪਰਾ ਵਿਚ ਢੱਡ ਲੋਕ ਸਾਜ਼ ਨਾਲ ਸੰਗਤ ਕਰਨ ਲਈ ਇਹ ਤਾਲ ਜਿਸ ਵਿਧੀ ਦੁਆਰਾ ਵਜਾਇਆ ਜਾਂਦਾ ਸੀ, ਉਸੇ ਨੂੰ ਹੀ ਤਬਲਾ ਵਾਦਨ ਦੇ ਬੋਲਾਂ ਵਿਚ ਢਾਲ ਕੇ ਪਉੜੀ ਤਾਲ ਦੀ ਸਿਰਜਨਾ ਕੀਤੀ ਗਈ ਹੈ। ਭਾਰਤੀ ਸੰਗੀਤ ਵਿਚ ਇਹ ਤਾਲ ਸੁਣਨ ਨੂੰ ਨਹੀਂ ਮਿਲਦਾ। ਪਉੜੀ ਤਾਲ ਦੇ ਬੋਲ ਖੁੱਲੇ ਬੋਲਾਂ ਦੇ ਰੂਪ ਵਿਚ ਵਜਾਏ ਜਾਂਦੇ ਹਨ। ਆਸਾ ਕੀ ਵਾਰ ਵਿਚ ਪਉੜੀ ਗਾਇਨ ਹਿਤ ਇਸ ਤਾਲ ਦਾ ਵਿਸ਼ੇਸ਼ ਵਿਧੀ ਦੁਆਰਾ ਪ੍ਰਯੋਗ ਹੁੰਦਾ ਹੈ। ਜਿਸ ਦੇ ਅੰਤਰਗਤ ਇਸ ਤਾਲ ਦਾ ਵਾਦਨ ਕਰਕੇ ਦੁਗੁਣ ਵਿਚ ਮੁਕਾਅ ਕੀਤਾ ਜਾਂਦਾ ਹੈ। ਪੰਜਾਬ ਦੇ ਤਬਲਾ ਵਾਦਕ ਇਸ ਤਾਲ ਦਾ ਵਿਸਥਾਰ ਸਾਥ ਵਜਾ ਕੇ ਬੜੀ ਖ਼ੂਬੀ ਨਾਲ ਕਰਦੇ ਆ ਰਹੇ ਹਨ।

ਗੁਰਮਤਿ ਸੰਗੀਤ ਵਿਚ ਬਸੰਤੁ ਦੀ ਵਾਰ, ਮਲ੍ਹਾਰ ਦੀ ਵਾਰ ਆਦਿ ਨਾਲ ਇਸ ਤਾਲ ਦੀ ਵਰਤੋਂ ਬਾਖ਼ੂਬੀ ਕੀਤੀ ਜਾਂਦੀ ਹੈ। ਖੁੱਲੇ ਬੋਲ ਅਤੇ ਸਾਥ ਵਜਾਉਣ ਦਾ ਰਿਵਾਜ਼ ਘੱਟ ਜਾਣ ਕਾਰਨ ਇਹ ਤਾਲ ਪ੍ਰਚਾਰ ਵਿਚ ਘੱਟ ਗਿਆ ਹੈ। ਇਹ ਤਾਲ ਪੰਜਾਬ ਦੀ ਲੋਕ ਸੰਗੀਤ ਪਰੰਪਰਾ ਦੀ ਸੰਗੀਤ ਜਗਤ ਨੂੰ ਵਡਮੁੱਲੀ ਦੇਣ ਕਿਹਾ ਜਾ ਸਕਦਾ ਹੈ। ਇਸ ਤਾਲ ਦੇ ਬੋਲਾਂ ਸੰਬੰਧੀ ਵਿਦਵਾਨਾਂ ਵਿਚ ਮਤਭੇਦ ਪਾਇਆ ਜਾਂਦਾ ਹੈ। ਕੁਝ ਵਿਦਵਾਨ ਇਸ ਤਾਲ ਨੂੰ ਚਾਰ ਮਾਤਰਾਵਾਂ ਵਿਚ ਸਮੇਟਦੇ ਹਨ। ਪਰ ਕੁਝ ਵਿਦਵਾਨਾਂ ਦਾ ਵਿਚਾਰ ਹੈ ਕਿ ਇਸ ਤਾਲ ਦੀ ਝੋਲ ਨੂੰ ਸਮਝਣ ਲਈ ਅੱਠ ਮਾਤਰਾਵਾਂ ਵਿਚ ਲਿਖਣਾ ਚਾਹੀਦਾ ਹੈ। ਚਾਰ ਮਾਤਰਾਵਾਂ ਮੰਨਣ ਵਾਲਿਆਂ ਅਨੁਸਾਰ ਪਉੜੀ ਤਾਲ ਦੇ ਬੋਲ ਹੇਠ ਲਿਖੇ ਅਨੁਸਾਰ ਹਨ :

| ×<br>1 | 2 | 0<br>3 | 4 |
|---|---|---|---|
| ਗੇ | ਤਿਟ | ਤਾ | ਗੇਤਾ |

ਅੱਠ ਮਾਤਰਾਵਾਂ ਅਨੁਸਾਰ :

| ×<br>1 | 2 | 3 | 4 | 0<br>5 | 6 | 7 | 8 |
|---|---|---|---|---|---|---|---|
| ਗੇ | ऽ | ਤਿ | ਟ | ਤਾ | ऽ | ਗੇ | ਤਾ |

# ਕਿਰਿਆਤਮਕ

## ਗਉੜੀ ਮਹਲਾ ੫ ॥

ਰਾਮ ਰੰਗੁ ਕਦੇ ਉਤਰਿ ਨ ਜਾਇ ॥
ਗੁਰੁ ਪੂਰਾ ਜਿਸੁ ਦੇਇ ਬੁਝਾਇ ॥ ੧ ॥
ਹਰਿ ਰੰਗਿ ਰਾਤਾ ਸੋ ਮਨੁ ਸਾਚਾ ॥
ਲਾਲ ਰੰਗ ਪੂਰਨ ਪੁਰਖੁ ਬਿਧਾਤਾ ॥ ੧ ॥ ਰਹਾਉ ॥
ਸੰਤਹ ਸੰਗਿ ਬੈਸਿ ਗੁਨ ਗਾਇ ॥
ਤਾ ਕਾ ਰੰਗੁ ਨ ਉਤਰੈ ਜਾਇ ॥ ੨ ॥
ਬਿਨੁ ਹਰਿ ਸਿਮਰਨ ਸੁਖੁ ਨਹੀ ਪਾਇਆ ॥
ਆਨ ਰੰਗ ਫੀਕੇ ਸਭ ਮਾਇਆ ॥ ੩ ॥
ਗੁਰਿ ਰੰਗੇ ਸੇ ਭਏ ਨਿਹਾਲ ॥
ਕਹੁ ਨਾਨਕ ਗੁਰ ਭਏ ਹੈ ਦਇਆਲ ॥ ੪ ॥ ੭੨ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੯੪)

## ਰਾਗ ਗਉੜੀ ਤਿੰਨਤਾਲ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| × | | | | 2 | | | | 0 | | | | 3 | | | |
| | ਸਥਾਈ | | | | | | | ਪਧੁ | ਸਂ | ਨੀ | ਧੁ | ਪ | ਮ | ਗ | ਰੇ |
| | | | | | | | | ਹੁऽ | ਰਿ | ਰੰ | ਗਿ | ਰਾ | ऽ | ਤਾ | ऽ |
| ਗ | - | ਰੇ | ਗ | ਰੇ | - | ਸ | - | - | ਨ਼ੀ | ਨ਼ੀ | ਸ | ਰੇ | ਨ਼ੀ | ਸ | ਸਸ |
| ਸੋ | ऽ | ਮ | ਨੁ | ਸਾ | ऽ | ਚਾ | ऽ | ऽ | ਲਾ | ऽ | ਲ | ਰੰ | ਗ | ਪੂ | ਰਨੁ |
| ਮ | ਮ | ਰੇਗ | ਮਪ | ਮ | ਗ | ਰੇ | ਸ | | | | | | | | |
| ਪੁ | ਰ | ਖੁऽ | ਬਿऽ | ਧਾ | ऽ | ਤਾ | ऽ | | | | | | | | |
| | ਅੰਤਰਾ | | | | | | | - | ਮ | ਧ | ਪ | ਧੁ | ਧੁ | ਪ | ਪ |
| | | | | | | | | ऽ | ਰਾ | ऽ | ਮ | ਰੰ | ਗੁ | ਕ | ਦੇ |
| ਮ | ਮ | ਪ | ਨੀ | ਸਂ | ਰੇਂ | ਨੀ | ਸਂ | ਸਂ | ਨੀ | ਧੁ | ਪ | ਮਗ | ਮਪ | ਮ | ਮ |
| ਉ | ਤ | ਰਿ | ਨਾ | ਜਾ | ऽ | ਇ | ऽ | ਗੁ | ਰੂ | ਪੂ | ऽ | ਰਾऽ | ऽऽ | ਜਿ | ਸੁ |
| ਗ | ਰੇ | ਗ | ਰੇ | ਸ | ਨ਼ੀ | ਸ | - | | | | | | | | |
| ਦੇ | ਇ | ऽ | ਬੁ | ਝਾ | ऽ | ਇ | ऽ | | | | | | | | |

## ਗਉੜੀ ਕੀ ਵਾਰ ਮਹਲਾ ੪ ॥ ਪਉੜੀ ॥

ਸਾ ਸੇਵਾ ਕੀਤੀ ਸਫਲ ਹੈ ਜਿਤੁ ਸਤਿਗੁਰ ਕਾ ਮਨੁ ਮੰਨੇ ॥
ਜਾ ਸਭਿਗੁਰ ਕਾ ਮਨੁ ਮੰਨਿਆ ਤਾ ਪਾਪ ਕਸੰਮਲ ਭੰਨੇ ॥
ਉਪਦੇਸੁ ਜਿ ਦਿਤਾ ਸਤਿਗੁਰੂ ਸੋ ਸੁਣਿਆ ਸਿਖੀ ਕੰਨੇ ॥
ਨ ਸਤਿਗੁਰ ਕਾ ਭਾਣਾ ਮੰਨਿਆ ਤਿਨ ਚੜੀ ਚਵਗਣਿ ਵੰਨੇ ॥
ਹ ਚਾਲ ਨਿਰਾਲੀ ਗੁਰਮੁਖੀ ਗੁਰ ਦੀਖਿਆ ਸੁਣਿ ਮਨੁ ਭਿੰਨੇ ॥ ੨੫ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੧੪)

## ਰਾਗ ਗਉੜੀ ਇਕਤਾਲ (ਮੱਧ ਲੈਅ)

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| × | | 0 | | 2 | | 0 | | 3 | | 4 | |
| ਸਥਾਈ | | | | | | | | | | | |
| ਗ | ਰੇ | ਸ | ਨੀਰੇ | ਗਰੇ | ਸ | ਸਰੇ | ਮ | ਗ | ਰੇਗ | ਰੇ | ਸ |
| ਸਾ | ਸੇ | ਵਾ | ਕੀऽ | ਤੀऽ | ऽ | ਸऽ | ਫ | ਲ | ऽऽ | ਹੈ | ऽ |
| ਮਮ | ਮਮ | ਪਪ | ਨੀ | ਸਂ | ਸਂ | ਸਂਨੀ | ਧੁਪ | ਮਪ | ਮਗ | ਰੇਗ | ਰੇਸ |
| ਜਿਤੁ | ਸਤਿ | ਗੁਰ | ਕਾ | ਮ | ਨੁ | ਮੰऽ | ऽऽ | ऽऽ | ਨੇऽ | ऽऽ | ऽऽ |
| ਅੰਤਰਾ | | | | | | | | | | | |
| ਮ | ਮਮ | ਪਪ | ਧੁ | ਪ | ਨੀ | ਸਂ | ਰੇਂ | ਨੀ | ਸਂ | – | ਸਂ |
| ਜਾ | ਸਤਿ | ਗੁਰ | ਕਾ | ਮ | ਨੁ | ਮੰ | ऽ | ਨਿ | ਆ | ऽ | ਤਾ |
| ਸਂਰੇਂ | ਗੁਰੇਂ | ਸਂ | ਨੀਸਂ | ਸਂਨੀ | ਧੁ | ਪ | ਪਧੁ | ਮਪ | ਮਗ | ਰੇਗ | ਰੇਸ |
| ਪਾऽ | ऽऽ | ਪ | ਕऽ | ਸੰऽ | ਮ | ਲ | ਭੰऽ | ऽऽ | ਨੇऽ | ऽऽ | ऽऽ |

## ਗਉੜੀ ਸੁਖਮਨੀ ਮਹਲਾ ੫ ॥

ਰਮਈਆ ਕੇ ਗੁਨ ਚੇਤਿ ਪਰਾਨੀ ॥
ਕਵਨ ਮੂਲ ਤੇ ਕਵਨ ਦ੍ਰਿਸਟਾਨੀ ॥
ਜਿਨਿ ਤੂੰ ਸਾਜਿ ਸਵਾਰਿ ਸੀਗਾਰਿਆ ॥
ਗਰਭ ਅਗਨਿ ਮਹਿ ਜਿਨਹਿ ਉਬਾਰਿਆ ॥
ਬਾਰ ਬਿਵਸਥਾ ਤੁਝਹਿ ਪਿਆਰੈ ਦੂਧ ॥
ਭਰਿ ਜੋਬਨ ਭੋਜਨ ਸੁਖ ਸੂਧ ॥
ਬਿਰਧਿ ਭਇਆ ਊਪਰਿ ਸਾਕ ਸੈਨ ॥
ਮੁਖਿ ਅਪਿਆਉ ਬੈਠ ਕਉ ਦੈਨ ॥
ਇਹੁ ਨਿਰਗੁਨੁ ਗੁਨੁ ਕਛੂ ਨ ਬੂਝੈ ॥
ਬਖਸਿ ਲੇਹੁ ਤਉ ਨਾਨਕ ਸੀਝੈ ॥ ੧ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੨੬੬-੬੭)

## ਰਾਗ ਗਉੜੀ — ਤਿੰਨਤਾਲ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| × | | | | 2 | | | | 0 | | | | 3 | | | |
| | ਸਥਾਈ | | | | | | | ਪਧ | ਮਗ | ਰੇਗ | ਗ | ਰੇ | - | ਸ | ਨੀਨੀ |
| | | | | | | | | ਭ੍ਰ | ऽऽ | ਮਈ | ऽऽ | ਆ | ऽ | ਕੇ | ਕੁਲ |
| ਸ | - | ਨੀ | ਰੇ | ਗ | ਰੇ | ਸ | - | - | ਮਗ | ਮ | ਮ | ਧ | ਧ | ਧ | - |
| ਚੇ | ऽ | ਤਿ | ਪ | ਰਾ | ऽ | ਨੀ | ऽ | ऽ | ਕਵ | ਨ | ਮੂ | ऽ | ਲ | ਤੇ | ऽ |
| - | ਨੀਨੀ | ਨੀ | ਨੀਨੀ | ਸਨੀ | ਧਧ | ਮਗ | ਰੇਸ | | | | | | | | |
| ऽ | ਕਵ | ਨ | ਦ੍ਰਿਸ | ਟਾऽ | ऽऽ | ਨੀऽ | ऽऽ | | | | | | | | |
| | ਅੰਤਰਾ | | | | | | | ਮ | ਮ | ਪ | - | ਧੁ | ਧ | ਮ | ਪ |
| | | | | | | | | ਜਿ | ਨਿ | ਤੂੰ | ऽ | ਸਾ | ऽ | ਜਿ | ਸ |
| ਨੀ | - | ਸੰ | ਸੰ | ਰੇਂ | ਨੀ | ਸੰ | - | ਪ | ਨੀ | ਸੰ | ਨੀ | ਧੁ | ਮ | ਧ | ਧ |
| ਵਾ | ऽ | ਰਿ | ਸੀ | ਗਾ | ਰਿ | ਆ | ऽ | ਗ | ਰ | ਭ | ਅ | ਗ | ਨਿ | ਮ | ਹਿ |
| ਧਨੀ | ਸਨੀ | ਧਧ | ਮਗ | ਮਗ | ਰੇਗ | ਰੇ | ਸ | | | | | | | | |
| ਜਿऽ | ਨऽ | ਹਿऽ | ਉऽ | ਬਾऽ | ਰਿऽ | ਆ | ऽ | | | | | | | | |

## ਗਉੜੀ ਕਬੀਰ ਜੀ ॥

ਮਾਧਉ ਜਲ ਕੀ ਪਿਆਸ ਨ ਜਾਇ ॥
ਜਲ ਮਹਿ ਅਗਨਿ ਉਠੀ ਅਧਿਕਾਇ ॥ ੧ ॥ ਰਹਾਉ ॥
ਤੂੰ ਜਲਨਿਧਿ ਹਉ ਜਲ ਕਾ ਮੀਨੁ ॥
ਜਲ ਮਹਿ ਰਹਉ ਜਲਹਿ ਬਿਨੁ ਖੀਨੁ ॥ ੧ ॥
ਤੂੰ ਪਿੰਜਰੁ ਹਉ ਸੂਅਟਾ ਤੋਰ ॥
ਜਮੁ ਮੰਜਾਰੁ ਕਹਾ ਕਰੈ ਮੋਰ ॥ ੨ ॥
ਤੂੰ ਤਰਵਰੁ ਹਉ ਪੰਖੀ ਆਹਿ ॥
ਮੰਦਭਾਗੀ ਤੇਰੋ ਦਰਸਨੁ ਨਾਹਿ ॥ ੩ ॥
ਤੂੰ ਸਤਿਗੁਰੁ ਹਉ ਨਉਤਨੁ ਚੇਲਾ ॥
ਕਹਿ ਕਬੀਰ ਮਿਲੁ ਅੰਤ ਕੀ ਬੇਲਾ ॥ ੪ ॥ ੨ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੨੩-੨੪)

## ਰਾਗ ਗਉੜੀ — ਦਾਦਰਾਤਾਲ

| 1 | 2 | 3 | 4 | 5 | 6 | 1 | 2 | 3 | 4 | 5 | 6 |
|---|---|---|---|---|---|---|---|---|---|---|---|
| × | | | 0 | | | × | | | 0 | | |
| | ਸਥਾਈ | | | | | | | | | | ਸ |
| | | | | | | | | | | | ਮਾ |
| ਧਪ | – | – | ਧਪ | ਮਪ | ਧੁ | ਸੰਧ | ਗ | ਰੇਗ | ਰੇ | ਸ | – |
| ਧਉ | ऽ | ऽ | ਜਲ | ਕੀऽ | ऽ | ਪਿਆ | ऽ | ਸੁ,ਨ | ਜਾ | ਇ | ऽ |
| ਨੀਨੀ | ਸ | ਰੇ | ਨੀਨੀ | ਸ | ਸ | ਗਰੇ | ਮਪ | ਮਗ | ਰੇਗ | ਰੇ | ਸ |
| ਜਲ | ਮ | ਹਿ | ਅਗ | ਨਿ | ੳ | ਠੀऽ | ऽऽ | ਅਧਿ | ਕਾऽ | ਇ | ऽ |
| | ਅੰਤਰਾ | | | | | | | | | | |
| ਮ | – | ਧਪ | ਧੁ | ਪ | ਧਪ | ਨੀਨੀ | ਸਂ | ਰੇਂ | ਨੀ | ਸਂ | – |
| ਤੂੰ | ऽ | ਜਲ | ਨਿ | ਧਿ | ਹਉ | ਜਲ | ਕਾ | ऽ | ਮੀ | ਨੁ | ऽ |
| ਰੇਂਗਂ | ਰੇਂਰੇਂ | ਸਂ | ਨੀਨੀ | ਧੁ | ਪ | ਮਧ | ਧੁਪ | ਮਗ | ਰੇਗ | ਰੇ | ਸ |
| ਜਲ | ਮਹਿ | ਰ | ਹਉ | ऽ | ਜ | ਲਹਿ | ऽऽ | ਬਿਨੁ | ਖੀऽ | ਨੁ | ऽ |

## ਗਉੜੀ ਮਹਲਾ ੫ ॥

ਜਾ ਕਾ ਮੀਤੁ ਸਾਜਨੁ ਹੈ ਸਮੀਆ ॥
ਤਿਸੁ ਜਨ ਕਉ ਕਹੁ ਕਾ ਕੀ ਕਮੀਆ ॥ ੧ ॥
ਜਾ ਕੀ ਪ੍ਰੀਤਿ ਗੋਬਿੰਦ ਸਿਉ ਲਾਗੀ ॥
ਦੂਖੁ ਦਰਦੁ ਭ੍ਰਮੁ ਤਾ ਕਾ ਭਾਗੀ ॥ ੧ ॥ ਰਹਾਉ ॥
ਜਾ ਕਉ ਰਸੁ ਹਰਿ ਰਸੁ ਹੈ ਆਇਓ ॥
ਸੋ ਅਨ ਰਸ ਨਾਹੀ ਲਪਟਾਇਓ ॥ ੨ ॥
ਜਾ ਕਾ ਕਹਿਆ ਦਰਗਹ ਚਲੈ ॥
ਸੋ ਕਿਸ ਕਉ ਨਦਰਿ ਲੈ ਆਵੈ ਤਲੈ ॥ ੩ ॥
ਜਾ ਕਾ ਸਭੁ ਕਿਛੁ ਤਾ ਕਾ ਹੋਇ ॥
ਨਾਨਕ ਤਾ ਕਉ ਸਦਾ ਸੁਖੁ ਹੋਇ ॥ ੪ ॥ ੩੩ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੮੬)

## ਰਾਗ ਗਉੜੀ ਛੋਟਾ ਤਿੰਨਤਾਲ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| x | | | | 2 | | | | 0 | | | | 3 | | | |
| | ਸਥਾਈ | | | | | | | ਗ | ਰੇ | ਗ | ਰੇ | ਸ | ਨ਼ੀ | ਸ | ਰੇ |
| | | | | | | | | ਜਾ | ऽ | ਕੀ | ऽ | ਪ੍ਰੀ | ऽ | ਤਿ | ऽ |
| - | ਮਮ | ਮ | ਪ | ਧੁਮ | -ਪ | ਮ- | -ਗ | ਗ | ਰੇ | ਗ | ਰੇ | ਸ | ਨ਼ੀ | ਸ | ਰੇ |
| ऽ | ਗੋਬਿੰ | ਦ | ਜਿਉ | ਲਾऽ | ऽऽ | ਗੀऽ | ऽऽ | ਜਾ | ऽ | ਕੀ | ऽ | ਪ੍ਰੀ | ऽ | ਤਿ | ऽ |
| - | ਮਮ | ਮ | ਪ | ਧੁ | ਮ | ਪ | - | ਮ | ਪ | ਸਂ | ਨੀ | ਧੁ | ਪ | - | ਧੁਮ |
| ऽ | ਗੋਬਿੰ | ਦ | ਜਿਉ | ਲਾ | ऽ | ਗੀ | ऽ | ਦੂ | ऽ | ਖੁ | ਦ | ਰ | ਦੁ | ऽ | ਭ੍ਰਮੁ |
| - | ਮ | ਪ | ਮਗ | ਰੇ | ਗ | ਰੇ | ਸ | | | | | | | | |
| ऽ | ਤਾ | ऽ | ਕਾऽ | ਭਾ | ऽ | ਗੀ | ऽ | | | | | | | | |
| | ਅੰਤਰਾ | | | | | | | ਮ | - | ਪ | - | ਨੀ | - | ਸਂ | - |
| | | | | | | | | ਜਾ | ऽ | ਕਾ | ऽ | ਮੀ | ऽ | ਤੁ | ऽ |
| - | ਸਂ | ਸਰੇਂ | ਸਰੇਂ | ਨੀ | ਨੀ | ਸਂ | - | ਸਂ | ਨੀ | ਧੁ | ਪ | ਮ | - | ਪ | ਪ |
| ऽ | ਸਾ | ਜਨੁ | ਹੈऽ | ਸ | ਮੀ | ਆ | ऽ | ਤਿ | ਸੁ | ਜ | ਨ | ਕਉ | ऽ | ਕ | ਹੁ |
| - | ਮ | ਗ | ਰੇ | ਗ | ਰੇ | ਸਨ਼ੀ | ਸ | | | | | | | | |
| ऽ | ਕਾ | ऽ | ਕੀ | ऽ | ਕ | ਮੀऽ | ਆ | | | | | | | | |

## ਆਸਾਵਰੀ ਮਹਲਾ ੪ ॥

ਮਾਈ ਮੋਰੋ ਪ੍ਰੀਤਮੁ ਰਾਮੁ ਬਤਾਵਹੁ ਰੀ ਮਾਈ ॥
ਹਉ ਹਰਿ ਬਿਨੁ ਖਿਨੁ ਪਲੁ ਰਹਿ ਨ ਸਕਉ ਜੈਸੇ ਕਰਹਲੁ ਬੇਲਿ ਰੀਝਾਈ ॥ ਰਹਾਉ ॥
ਹਮਰਾ ਮਨੁ ਬੈਰਾਗ ਬਿਰਕਤੁ ਭਇਓ ਹਰਿ ਦਰਸਨ ਮੀਤ ਕੈ ਤਾਈ ॥
ਜੈਸੇ ਅਲਿ ਕਮਲਾ ਬਿਨੁ ਰਹਿ ਨ ਸਕੈ ਤੈਸੇ ਮੋਹਿ ਹਰਿ ਬਿਨੁ ਰਹਨੁ ਨ ਜਾਈ ॥ ੧ ॥
ਰਾਖੁ ਸਰਣਿ ਜਗਦੀਸੁਰ ਪਿਆਰੇ ਮੋਹਿ ਸਰਧਾ ਪੂਰਿ ਹਰਿ ਗੁਸਾਈ ॥
ਜਨ ਨਾਨਕ ਹੈ ਮਨਿ ਅਨਦੁ ਹੋਤ ਹੈ ਹਰਿ ਦਰਸਨੁ ਨਿਮਖ ਦਿਖਾਈ ॥ ੨ ॥ ੩੯ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੬੯-੭੦)

## ਰਾਗ ਆਸਾਵਰੀ — ਤਿੰਨਤਾਲ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| x | | | | 2 | | | | 0 | | | | 3 | | | |
| ਸਥਾਈ | | | | | | | | ਪਧੁ | ਮ | ਪ | ਸਂ | ਧੁ | ਪ | ਪਧੁ | ਮਪ |
| | | | | | | | | ਮਾऽ | ਈ | ਮੇ | ਰੋ | ਪ੍ਰੀ | ऽ | ਤऽ | ਮੁऽ |
| ਗੁਰੇ | ਰੇ | ਸੁ | ਰੇ | - | ਮ | ਪ | ਧੁਪ | ਪਧੁ | ਸਂ | ਰੀ | ਸਂ | ਧੁ | ਪ | ਪਧੁ | ਮਪ |
| ਰਾऽ | ਮੁ | ਬ | ਤਾ | ऽ | ਵਹੁ | ਰੀ | ਮਾਈ | ਹਉਹ | ਰਿ | ਬਿ | ਨੁ | ਖਿ | ਨੁ | ਪऽ | ਲੁऽ |
| ਗੁ | - | ਰੇ | ਸ | ਰੇ | - | ਸ | ਸਸ | ਰੇ | ਰੇ | ਮ | ਮ | ਪ | ਧੁ | ਸਂ | - |
| ਰਹਿ | ऽ | ਨ | ਸ | ਕਉ | ऽ | ऽ | ਜੈਸੇ | ਕ | ਰ | ਹ | ਲੁ | ਬੇ | ਲਿ | ਰੀ | ऽ |
| ਸਰੇਂ | ਗੁਂ | ਰੇਂ | ਸਂ | ਧੁ | - | ਪਧੁ | ਪ | | | | | | | | |
| ਝਾऽ | ऽ | ऽ | ऽ | ਈ | ऽ | ऽऽ | ऽ | | | | | | | | |
| ਅੰਤਰਾ | | | | | | | | ਮ | ਮ | ਪ | - | ਧੁ | ਧੁ | ਪ | ਧੁ |
| | | | | | | | | ਹ | ਮ | ਰਾ | ऽ | ਮ | ਨੁ | ਬੈ | ऽ |
| ਸਂ | - | ਸਂ | ਸਂ | ਰੇਂ | ਰੇਂਰੇਂ | ਸਂ | ਸਂ | ਧੁ | ਧੁ | ਸਂ | ਸਂ | ਸਰੇਂ | ਗੁਂ | ਰੇਂ | ਸਂ |
| ਰਾ | ऽ | ਗ | ਬਿ | ਰ | ਕਤੁ | ਭਇ | ਓ | ਹ | ਰਿ | ਦ | ਰ | ਸऽ | ਨ | ਮੀ | ਤ |
| ਸਰੇਂ | ਨੀ | - | ਰੇਂਸਂ | ਧੁ | - | ਪ | - | ਪਧੁ | ਮ | ਪ | ਸਂ | ਧੁਧੁ | ਪ | ਪਧੁ | ਮਪ |
| ਕੈऽ | ऽ | ऽ | ਤਾऽ | ਈ | ऽ | ऽ | ऽ | ਜੈऽ | ਸੇ | ਅ | ਲਿ | ਕਮ | ਲਾ | ਬਿऽ | ਨੁऽ |
| ਗੁ | ਗੁ | ਰੇ | ਸ | ਰੇ | - | ਸ | ਸਸ | ਰੇ | ਰੇ | ਮ | ਮ | ਪ | ਧੁ | ਸਂ | - |
| ਰ | ਹਿ | ਨ | ਸ | ਕੈ | ऽ | ऽ | ਤੈਸੇ | ਮੋ | ਹਿ | ਹ | ਰਿ | ਬਿ | ऽ | ਨੁ | ऽ |
| ਸਰੇਂ | ਗੁਂ | ਰੇਂ | ਸਂ | ਧੁ | - | ਪਧੁ | ਪ | | | | | | | | |
| ਰਹ | ऽ | ਨੁ | ਨ | ਜਾ | ऽ | ਈऽ | ऽ | | | | | | | | |

## ਆਸਾਵਰੀ ਮਹਲਾ ੫ ਇਕਤੁਕਾ ॥

ਓਇ ਪਰਦੇਸੀਆ ਹਾਂ ॥ ਸੁਨਤ ਸੰਦੇਸਿਆ ਹਾਂ ॥ ੧ ॥ ਰਹਾਉ ॥
ਜਾ ਸਿਉ ਰਚਿ ਰਹੇ ਹਾਂ ॥ ਸਭ ਕਉ ਤਜਿ ਗਏ ਹਾਂ ॥
ਸੁਪਨਾ ਜਿਉ ਭਏ ਹਾਂ ॥ ਹਰਿ ਨਾਮੁ ਜਿਨਿ ਲਏ ॥ ੧ ॥
ਹਰਿ ਤਜਿ ਅਨ ਲਗੇ ਹਾਂ ॥ ਜਨਮਹਿ ਮਰਿ ਭਗੇ ਹਾਂ ॥
ਹਰਿ ਹਰਿ ਜਨਿ ਲਹੇ ਹਾਂ ॥ ਜੀਵਤ ਸੇ ਰਹੇ ਹਾਂ ॥
ਜਿਸਹਿ ਕ੍ਰਿਪਾਲੁ ਹੋਇ ਹਾਂ ॥ ਨਾਨਕੁ ਭਗਤੁ ਸੋਇ ॥ ੨ ॥ ੧ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੧੦-੧੧)

## ਰਾਗ ਆਸਾਵਰੀ — ਇਕਤਾਲ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| × | | 0 | | 2 | | 0 | | 3 | | 4 | |
| ਸਥਾਈ | | | | | | | | | | | |
| ਰੇ | ਮ | ਮ | ਧੁਪ | ਮ | ਪ | ਧੁ | – | ਧੁਮ | ਪ | ਗੁ | ਰੇਸ |
| ਓ | ऽ | ਇ | ਪਰ | ਦੇ | ਸੀ | ਆ | ऽ | ऽऽ | ऽ | ਹਾਂ | ऽऽ |
| ਸਂ | ਨੀ | ਧੁ | ਪ | ਧੁਮ | ਪ | ਗੁ | – | ਰੇਸ | ਰੇ | ਸ | – |
| ਸੁ | ਨ | ਤ | ਸੰ | ਦੇऽ | ਸਿ | ਆ | ऽ | ऽऽ | ਹਾਂ | ऽ | ऽ |
| ਅੰਤਰਾ | | | | | | | | | | | |
| ਮ | – | ਪ | ਧੁ | ਪ | ਧੁ | ਸਂ | ਸਂ | ਸਂਸਂ | ਰੇਂ | ਸਂ | – |
| ਜਾ | ऽ | ऽ | ਜਿਉ | ऽ | ऽ | ਰ | ਚਿ | ਰਹੇ | ਹਾਂ | ऽ | ऽ |
| ਪ | ਗੁਂ | ਰੇਂ | ਸਂ | – | – | ਸਂਨੀ | ਧੁ | ਧੁਮ | ਧ | ਪ | – |
| ਸ | ਭ | ऽ | ਕਉ | ऽ | ऽ | ਤੁऽ | ਜਿ | ਗੁऽ | ਏ | ਹਾਂ | ऽ |
| ਮ | ਮ | ਪ | ਧੁ | ਪ | ਧੁਧੁ | ਸਂ | – | ਸਂ | ਰੇਂ | ਸਂ | – |
| ਸੁ | ਪ | ऽ | ਨਾ | ऽ | ਜਿਉ | ਭ | ऽ | ਏ | ਹਾਂ | ऽ | ऽ |
| ਸਰੇਂ | ਗੁਂ | ਰੇਂ | ਸਂ | – | ਸਂ | ਸਰੇਂ | ਨੀ | ਰੇਂਸਂ | ਧੁ | ਮ | ਪ |
| ਹੁऽ | ਰਿ | ऽ | ਨਾ | ऽ | ਮੁ | ਜਿऽ | ਨਿ | ऽऽ | ਲ | ऽ | ਏ |

## ਆਸਾਵਰੀ ਮਹਲਾ ੫ ॥

ਕਾਰਨ ਕਰਨ ਤੂੰ ਹਾਂ ॥ ਅਵਰੁ ਨਾ ਸੁਝੈ ਮੂੰ ਹਾਂ ॥
ਕਰਹਿ ਸੁ ਹੋਈਐ ਹਾਂ ॥ ਸਹਜਿ ਸੁਖਿ ਸੋਈਐ ਹਾਂ ॥
ਧੀਰਜ ਮਨਿ ਭਏ ਹਾਂ ॥ ਪ੍ਰਭ ਕੈ ਦਰਿ ਪਏ ਮੇਰੇ ਮਨਾ ॥ ੧ ॥ ਰਹਾਉ ॥
ਸਾਧੂ ਸੰਗਮੇ ਹਾਂ ॥ ਪੂਰਨ ਸੰਜਮੇ ਹਾਂ ॥
ਜਬ ਤੇ ਛੁਟੇ ਆਪ ਹਾਂ ॥ ਤਬ ਤੇ ਮਿਟੇ ਤਾਪ ਹਾਂ ॥
ਕਿਰਪਾ ਧਾਰੀਆ ਹਾਂ ॥ ਪਤਿ ਰਖੁ ਬਨਵਾਰੀਆ ਮੇਰੇ ਮਨਾ ॥ ੧ ॥
ਇਹੁ ਸੁਖੁ ਜਾਨੀਐ ਹਾਂ ॥ ਹਰਿ ਕਰੇ ਸੁ ਮਾਨੀਐ ਹਾਂ ॥
ਮੰਦਾ ਨਾਹਿ ਕੋਇ ਹਾਂ ॥ ਸੰਤ ਕੀ ਰੇਨ ਹੋਇ ਹਾਂ ॥
ਆਪੇ ਜਿਸੁ ਰਖੈ ਹਾਂ ॥ ਹਰਿ ਅੰਮ੍ਰਿਤੁ ਸੋ ਚਖੈ ਮੇਰੇ ਮਨਾ ॥ ੨ ॥
ਜਿਸ ਕਾ ਨਾਹਿ ਕੋਇ ਹਾਂ ॥ ਤਿਸ ਕਾ ਪ੍ਰਭੂ ਸੋਇ ਹਾਂ ॥
ਅੰਤਰਗਤਿ ਬੁਝੈ ਹਾਂ ॥ ਸਭੁ ਕਿਛੁ ਤਿਸੁ ਸੁਝੈ ਹਾਂ ॥
ਪਤਿਤ ਉਧਾਰਿ ਲੇਹੁ ਹਾਂ ॥ ਨਾਨਕ ਅਰਦਾਸਿ ਏਹੁ ਮੇਰੇ ਮਨਾ ॥ ੩ ॥ ੬ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੧੦)

## ਰਾਗ ਆਸਾਵਰੀ ਤਿੰਨਤਾਲ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| × | | | | 2 | | | | 0 | | | | 3 | | | |
| | ਸਥਾਈ | | | | | | | – | ਸਂ | ਨੀ | ਸਂ | ਧੁ | ਪ | ਪਧੁ | ਮਪ |
| | | | | | | | | ऽ | ਕਾ | ਰ | ਨ | ਕ | ਰ | ਨੋऽ | ऽऽ |
| ਗੁ | – | ਰੇ | ਸ | ਰੇ | ਮ | ਪ | – | – | ਗੁਗੁ | ਗੁ | ਰੇਸ | ਰੇ | – | ਸ | – |
| ਤੂੰ | ऽ | ऽ | ऽ | ਹਾਂ | ऽ | ऽ | ऽ | ऽ | ਅਵ | ਰੁ | ਨਾऽ | ਸੁ | ऽ | ਝੈ | ऽ |
| ਰੇ | – | ਮ | – | ਪ | – | ਪਧੁ | ਮਪ | – | ਪ | ਸਂ | ਧੁ | ਪਧੁ | ਮ | ਪ | ਪ |
| ਮੂੰ | ऽ | ऽ | ऽ | ਹਾਂ | ऽ | ऽऽ | ऽऽ | ऽ | ਕ | ਗਹਿ | ਸੁ | ਹੋऽ | ऽ | ਈਐ | ਹਾਂ |
| – | ਸਂ | ਸਂ | ਰੇਂਰੇਂ | ਸਂਰੇਂ | ਗੁਂ | ਰੇਂ | ਸਂ | – | ਸਂਸਂ | ਨੀ | ਸਂ | ਧੁ | ਪ | ਪਧੁ | ਮਪ |
| ऽ | ਸਹ | ਜਿ | ਸੁਖਿ | ਸੋऽ | ऽ | ਈਐ | ਹਾਂ | ऽ | ਧੀऽ | ਰ | ਜ | ਮ | ਨਿ | ਭਾऽ | ऽऽ |
| ਗੁ | – | ਰੇ | ਸ | ਰੇ | ਮ | ਪ | – | – | ਗੁਗੁ | ਰੇ | ਸ | ਰੇ | ਰੇ | ਸ | ਸ |
| ਏ | ऽ | ऽ | ऽ | ਹਾਂ | ऽ | ऽ | ऽ | ऽ | ਪ੍ਰਭ | ऽਕੈ | ऽ | ਦ | ਰਿ | ਪ | ਏ |
| ਰੇ | – | ਮ | ਮ | ਪ | – | ਪਧੁ | ਮਪ | | | | | | | | |
| ਮੇ | ऽ | ਰੇ | ਮ | ਨਾ | ऽ | ऽऽ | ऽऽ | | | | | | | | |
| | ਅੰਤਰਾ | | | | | | | ਮ | ਮ | ਪ | – | ਧੁ | ਧੁ | ਧ | ਧੁ |
| | | | | | | | | ऽ | ਸਾ | ਧੂ | ऽ | ਸੰ | ਗ | ਮੇ | ਹਾਂ |
| ਸਂ | – | ਸਂ | ਸਂ | ਰੇਂ | ਰੇਂ | ਸਂਨੀ | ਧੁਪ | ਪ | ਪ | ਸਂ | ਧੁ | ਪਧੁ | ਮ | ਪ | ਪਪ |
| ਪੂ | ऽ | ਰ | ਨ | ਸੰ | ਜ | ਮੇऽ | ਹਾਂऽ | ऽ | ਜ | ਬ | ਤੇ | ਛੂऽ | ਟੇ | ਆ | ਪ,ਹਾਂ |
| – | ਪਧੁ | ਸਂ | ਸਂ | ਸਂਰੇਂ | ਗੁਂ | ਰੇਂ | ਸਂਸਂ | – | ਸਂਸਂ | ਨੀ | ਸਂ | ਧੁ | ਪ | ਪਧੁ | ਮਪ |
| ऽ | ਤੁऽ | ਬ | ਤੇ | ਮਿऽ | ਟੇ | ਤਾ | ਪ,ਹਾਂ | ऽ | ਕਿਰ | ਪਾ | ऽ | ਧਾ | ऽ | ਰੀऽ | ऽऽ |
| ਗੁ | – | ਰੇ | ਸ | ਰੇ | ਮ | ਪ | – | – | ਗੁਗੁ | ਰੇ | ਸ | ਰੇ | ਰੇ | ਸਸ | ਸ |
| ਆ | ऽ | ऽ | ऽ | ਹਾਂ | ऽ | ऽ | ऽ | ऽ | ਪਤਿ | ऽਰ | ਖੁ | ਬ | ਨ | ਵਾਰੀ | ਆ |
| ਰੇ | – | ਮ | ਮ | ਪ | – | ਪਧੁ | ਮਪ | | | | | | | | |
| ਮੇ | ऽ | ਰੇ | ਮ | ਨਾ | ऽ | ऽऽ | ऽऽ | | | | | | | | |

ੴ ਸਤਿਗੁਰ ਪ੍ਰਸਾਦਿ ॥
ਸਲੋਕ ਮਹਲਾ ੯ ॥

ਗੁਨ ਗੋਬਿੰਦ ਗਾਇਓ ਨਹੀ ਜਨਮੁ ਅਕਾਰਥ ਕੀਨੁ ॥
ਕਹੁ ਨਾਨਕ ਹਰਿ ਭਜੁ ਮਨਾ ਜਿਹ ਬਿਧਿ ਜਲ ਕਉ ਮੀਨੁ ॥ ੧ ॥
ਬਿਖਿਅਨ ਸਿਉ ਕਾਹੇ ਰਚਿਓ ਨਿਮਖ ਨ ਹੋਹਿ ਉਦਾਸੁ ॥
ਕਹੁ ਨਾਨਕ ਭਜੁ ਹਰਿ ਮਨਾ ਪਰੈ ਨ ਜਮ ਕੀ ਫਾਸ ॥ ੨ ॥
ਤਰਨਾਪੋ ਇਉ ਹੀ ਗਇਓ ਲੀਓ ਜਰਾ ਤਨੁ ਜੀਤਿ ॥
ਕਹੁ ਨਾਨਕ ਭਜੁ ਹਰਿ ਮਨਾ ਅਉਧ ਜਾਤੁ ਹੈ ਬੀਤਿ ॥ ੩ ॥
ਬਿਰਧਿ ਭਇਓ ਸੂਝੈ ਨਹੀ ਕਾਲੁ ਪਹੂਚਿਓ ਆਨਿ ॥
ਕਹੁ ਨਾਨਕ ਨਰ ਬਾਵਰੇ ਕਿਉ ਨ ਭਜੈ ਭਗਵਾਨੁ ॥ ੪ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੨੬)

## ਰਾਗ ਆਸਾਵਰੀ — ਤਿੰਨਤਾਲ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| × | | | | 2 | | | | 0 | | | | 3 | | | |
| ਸਥਾਈ | | | | | | | | | ਨੀ | ਧੁ | ਧੁ | ਪ | ਪ | ਪਧੁ | ਮਪ |
| | | | | | | | | | ਕ | ਹੁ | ਨਾ | ਨ | ਕ | ਹੁऽ | ਰਿऽ |
| ਗੁ | ਗੁ | ਰੇ | ਸ | ਰੇ | ਮ | ਪ | – | ਗੁ | ਗੁ | ਗੁ | ਗੁ | ਰੇ | ਰੇ | ਸ | – |
| ਭ | ਜੁ | ऽ | ਮ | ਨਾ | ऽ | ऽ | ऽ | ਜਿ | ਹ | ਬਿ | ਧਿ | ਜ | ਲ | ਕਉ | ऽ |
| ਧ਼ੁ | – | ਪ਼ | ਧ਼ੁ | ਸ | – | – | – | ਗੁ | ਗੁ | ਗੁ | ਗੁ | ਰੇ | ਰੇ | ਸ | – |
| ਮੀ | ऽ | ऽ | ऽ | ਨੁ | ऽ | ऽ | ऽ | ਜਿ | ਹ | ਬਿ | ਧਿ | ਜ | ਲ | ਕਉ | ऽ |
| ਰੇ | – | ਮ | ਪ | ਨੀਧੁ | ਪਮ | ਗੁਰੇ | ਸ | – | | | | | | | |
| ਮੀ | ऽ | ऽ | ऽ | ਨੁऽ | ऽऽ | ऽऽ | ऽ | ऽ | | | | | | | |
| ਅੰਤਰਾ | | | | | | | | | ਮ | ਮ | ਪ | ਨੀ | ਧੁ | ਪ | ਧੁ |
| | | | | | | | | | ਗੁ | ਨ | ਗੋ | ਬਿੰ | ਦ | ਗਾ | ऽ |
| ਸਂ | – | – | ਸਂ | ਪਧੁ | ਗੁਂਰੇਂ | ਸਂ | – | ਸਂ | ਰੇਂਰੇਂ | ਰੇਂ | ਰੇਂ | ਰੇਂ | ਗੁਂ | ਰੇਂ | ਸਂ |
| ਇਓ | ऽ | ऽ | ਨ | ਹੀऽ | ऽऽ | ऽ | ऽ | ऽ | ਜਨ | ਮੁ | ਅ | ਕਾ | ऽ | ਰ | ਥ |
| ਨੀ | – | ਸਂ | ਰੇਂਸਂ | ਧੁ | – | ਪ | – | – | ਪਪ | ਨੀ | ਧੁ | ਪ | ਨੀ | ਧੁ | ਪ |
| ਕੀ | ऽ | ऽ | ऽऽ | ਨੁ | ऽ | ऽ | ऽ | ऽ | ਜਨ | ਮੁ | ਅ | ਕਾ | ऽ | ਰ | ਥ |
| ਗੁ | – | ਰੇ | ਸ | ਰੇ | ਮ | ਪ | – | – | | | | | | | |
| ਕੀ | ऽ | ऽ | ऽ | ਨੁ | ऽ | ऽ | ऽ | ऽ | | | | | | | |

## ਆਸਾਵਰੀ ਮਹਲਾ ੫ ਘਰੁ ੩
## ੧ਓ ਸਤਿਗੁਰ ਪ੍ਰਸਾਦਿ ॥

ਮੇਰੇ ਮਨ ਹਰਿ ਸਿਉ ਲਾਗੀ ਪ੍ਰੀਤਿ ॥
ਸਾਧਸੰਗਿ ਹਰਿ ਹਰਿ ਜਪਤ ਨਿਰਮਲ ਸਾਚੀ ਰੀਤਿ ॥ ੧ ॥ ਰਹਾਉ ॥
ਦਰਸਨ ਕੀ ਪਿਆਸ ਘਣੀ ਚਿਤਵਤ ਅਨਿਕ ਪ੍ਰਕਾਰ ॥
ਕਰਹੁ ਅਨੁਗ੍ਰਹੁ ਪਾਰਬ੍ਰਹਮ ਹਰਿ ਕਿਰਪਾ ਧਾਰਿ ਮੁਰਾਰਿ ॥ ੧ ॥
ਮਨੁ ਪਰਦੇਸੀ ਆਇਆ ਮਿਲਿਓ ਸਾਧ ਕੈ ਸੰਗਿ ॥
ਜਿਸੁ ਵਖਰ ਕਉ ਚਾਹਤਾ ਸੋ ਪਾਇਓ ਨਾਮਹਿ ਰੰਗਿ ॥ ੨ ॥
ਜੇਤੇ ਮਾਇਆ ਰੰਗ ਰਸ ਬਿਨਸਿ ਜਾਹਿ ਖਿਨ ਮਾਹਿ ॥
ਭਗਤ ਰਤੇ ਤੇਰੇ ਨਾਮ ਸਿਉ ਸੁਖੁ ਭੁੰਚਹਿ ਸਭ ਠਾਇ ॥ ੩ ॥
ਸਭੁ ਜਗੁ ਚਲਤਉ ਪੇਖੀਐ ਨਿਹਚਲੁ ਹਰਿ ਕੋ ਨਾਉ ॥
ਕਰਿ ਮਿਤ੍ਰਾਈ ਸਾਧ ਸਿਉ ਨਿਹਚਲੁ ਪਾਵਹਿ ਠਾਉ ॥ ੪ ॥
ਮੀਤ ਸਾਜਨ ਸੁਤ ਬੰਧਪਾ ਕੋਊ ਹੋਤ ਨਾ ਸਾਥ ॥
ਏਕੁ ਨਿਵਾਹੂ ਰਾਮ ਨਾਮ ਦੀਨਾ ਕਾ ਪ੍ਰਭੁ ਨਾਥ ॥ ੫ ॥
ਚਰਨ ਕਮਲ ਬੋਹਿਥ ਭਏ ਲਗਿ ਸਾਗਰੁ ਤਰਿਓ ਤੇਹ ॥
ਭੇਟਿਓ ਪੂਰਾ ਸਤਿਗੁਰੂ ਸਾਚਾ ਪ੍ਰਭ ਸਿਉ ਨੇਹ ॥ ੬ ॥
ਸਾਧ ਤੇਰੇ ਕੀ ਜਾਚਨਾ ਵਿਸਰੁ ਨ ਸਾਸਿ ਗਿਰਾਸਿ ॥
ਜੋ ਤੁਧੁ ਭਾਵੈ ਸੋ ਭਲਾ ਤੇਰੈ ਭਾਣੈ ਕਾਰਜ ਰਾਸਿ ॥ ੭ ॥
ਸੁਖ ਸਾਗਰ ਪ੍ਰੀਤਮ ਮਿਲੇ ਉਪਜੇ ਮਹਾ ਅਨੰਦ ॥
ਕਹੁ ਨਾਨਕ ਸਭ ਦੁਖ ਮਿਟੇ ਪ੍ਰਭ ਭੇਟੇ ਪਰਮਾਨੰਦ ॥ ੮ ॥ ੧ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੩੧)

## ਰਾਗ ਆਸਾਵਰੀ ਤਿੰਨਤਾਲ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| × | | | | 2 | | | | 0 | | | | 3 | | | |
| | ਸਥਾਈ | | | | | | | ਸ | ਸ | ਰੇ | ਮ | ਪ | ਪ | ਪਧੁ | ਮਪ |
| | | | | | | | | ਮੇ | ਰੇ | ਮ | ਨ | ਹ | ਰਿ | ਸਿਉ | ऽऽ |
| ਗੁ | - | ਰੇ | ਸ | ਰੇ | - | ਸ | - | ਗੁ | - | ਰੇ | ਸ | ਰੇ | - | ਸ | - |
| ਲਾ | ऽ | ਗੀ | ऽ | ਪ੍ਰੀ | ऽ | ਤਿ | ऽ | ਸਾ | ऽ | ਧ | ऽ | ਸੰ | ऽ | ਗਿ | ऽ |
| ਰੇ | ਰੇ | ਮ | ਮ | ਪਧੁ | ਮਪ | ਪ | - | ਮਪ | ਧੁਸਂ | ਰੇਂਗੁਂ | ਰੇਂਸਂ | ਨੁੀ | ਧੁ | ਪ | - |
| ਹ | ਰਿ | ਹ | ਰਿ | ਜऽ | ਪऽ | ਤ | ऽ | ਨਿऽ | ਰऽ | ਮऽ | ਲऽ | ਸਾ | ऽ | ਚੀ | ऽ |
| ਸਂਰੇਂ | ਸਂਨੁੀ | ਧੁਪ | ਮਪ | ਗੁ | - | ਰੇ | ਸ | | | | | | | | |
| ਰੀऽ | ऽऽ | ऽऽ | ऽऽ | ਤਿ | ऽ | ऽ | ऽ | | | | | | | | |
| | ਅੰਤਰਾ | | | | | | | ਧੁ | ਮ | ਪ | ਧੁ | ਸਂ | - | - | - |
| | | | | | | | | ਦ | ਰ | ਸ | ਨ | ਕੀ | ऽ | ऽ | ऽ |
| ਧੁਸਂ | ਰੇਂਗੁਂ | ਰੇਂ | ਸਂ | ਸਂਰੇਂ | ਨੁੀਸਂ | ਨੁੀਧੁ | ਪ | ਪ | ਗੁਂ | ਰੇ | ਸਂ | ਸਂਰੇਂ | ਨੁੀਸਂ | ਧੁ | ਪ |
| ਪਿਆ | ऽऽ | ਸ | ਘ | ਣੀऽ | ऽऽ | ऽऽ | ऽ | ਚਿ | ਤ | ਵ | ਤ | ਅऽ | ਨਿऽ | ਕ | ऽ |
| ਪ | - | ਧੁ | - | ਸਂ | - | - | - | ਧੁ | ਧ | ਪ | ਧੁ | ਸਂ | ਸਂ | ਸਂ | ਸਂ |
| ਪ੍ਰ | ऽ | ਕਾ | ऽ | ਰ | ऽ | ऽ | ऽ | ਕ | ऽ | ਰਹੁ | ऽ | ਅ | ਨੁ | ਗ੍ਰ | ਹੁ |
| ਧੁਸਂ | ਰੇਂਗੁਂ | ਰੇਂ | ਸਂ | ਸਂਰੇਂ | ਨੁੀਸਂ | ਨੁੀਧੁ | ਪ | ਪ | ਗੁਂ | ਰੇਂ | ਸਂ | ਸਂਰੇਂ | ਨੁੀਸਂ | ਧੁ | ਪ |
| ਪਾऽ | ऽऽ | ਰ | ऽ | ਬ੍ਰਹ | ਮऽ | ਹ | ਰਿ | ਕਿ | ਰ | ਪਾ | ऽ | ਧਾऽ | ऽऽ | ਰਿ | ਮੁ |
| ਪਧੁ | ਮ | ਪਧੁ | ਮਪ | ਗੁ | - | ਰੇ | ਸ | | | | | | | | |
| ਰਾऽ | ऽ | ऽऽ | ऽऽ | ਰਿ | ऽ | ऽ | ऽ | | | | | | | | |

## ਵਡਹੰਸੁ ਮਹਲਾ ੩ ॥

ਅੰਮ੍ਰਿਤ ਨਾਮੁ ਸਦ ਮੀਠਾ ਲਾਗਾ ਗੁਰ ਸਬਦੀ ਸਾਦੁ ਆਇਆ ॥
ਸਚੀ ਬਾਣੀ ਸਹਜਿ ਸਮਾਣੀ ਹਰਿ ਜੀਉ ਮਨਿ ਵਸਾਇਆ ॥ ੧ ॥
ਹਰਿ ਕਰਿ ਕਿਰਪਾ ਸਤਗੁਰੂ ਮਿਲਾਇਆ ॥
ਪੂਰੈ ਸਤਗੁਰਿ ਹਰਿ ਨਾਮੁ ਧਿਆਇਆ ॥ ੧ ॥ ਰਹਾਉ ॥
ਬ੍ਰਹਮੈ ਬੇਦ ਬਾਣੀ ਪਰਗਾਸੀ ਮਾਇਆ ਮੋਹ ਪਸਾਰਾ ॥
ਮਹਾਦੇਉ ਗਿਆਨੀ ਵਰਤੈ ਘਰਿ ਆਪਣੈ ਤਾਮਸੁ ਬਹੁਤੁ ਅਹੰਕਾਰਾ ॥ ੨ ॥
ਕਿਸਨੁ ਸਦਾ ਅਵਤਾਰੀ ਰੂਪਾ ਕਿਤੁ ਲਗਿ ਤਰੈ ਸੰਸਾਰਾ ॥
ਗੁਰਮੁਖਿ ਗਿਆਨ ਰਤੇ ਜੁਗ ਅੰਤਰਿ ਚੂਕੈ ਮੋਹ ਗੁਬਾਰਾ ॥ ੩ ॥
ਸਤਗੁਰ ਸੇਵਾ ਤੇ ਨਿਸਤਾਰਾ ਗੁਰਮੁਖਿ ਤਰੈ ਸੰਸਾਰਾ ॥
ਸਾਚੈ ਨਾਇ ਰਤੇ ਬੈਰਾਗੀ ਪਾਇਨਿ ਮੋਖ ਦੁਆਰਾ ॥ ੪ ॥
ਏਕੋ ਸਚੁ ਵਰਤੈ ਸਭ ਅੰਤਰਿ ਸਭਨਾ ਕਰੇ ਪ੍ਰਤਿਪਾਲਾ ॥
ਨਾਨਕ ਇਕਸੁ ਬਿਨੁ ਮੈ ਅਵਰੁ ਨ ਜਾਣਾ ਸਭਨਾ ਦੀਵਾਨੁ ਦਇਆਲਾ ॥ ੫ ॥ ੫ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੫੯)

## ਰਾਗ ਵਡਹੰਸੁ ਤਿੰਨਤਾਲ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| × | | | | 2 | | | | 0 | | | | 3 | | | |
| | ਸਥਾਈ | | | | | | | | | | ਪਪ | – | ਮਪ | ਨੀ | ਸਂ |
| | | | | | | | | | | | ਹਰਿ | ऽ | ਕਰਿ | ਕਿ | ਰ |
| ਨ਼ੀ | ਪ | – | ਪਪ | ਧ | ਮ | ਗ | ਰੇਸ | ਰੇ | ਮ | ਪ | – | – | ਪ | ਰੇਂ | ਸਂਨੀ |
| ਪਾ | ऽ | ऽ | ਸਤ | ਗੁ | ਰੂ | ऽ | ਮਿऽ | ਲਾ | ऽ | ਇਆ | ऽ | ऽ | ਪੂ | ऽ | ਰੈऽ |
| ਸਂ | ਨ਼ੀ | ਪਪ | ਪਪ | ਧਮ | ਗ | ਰੇਸ | ਮਰੇ | ਪਮ | ਧਨ਼ੀ | ਪ | – | | | | |
| ਸ | ਤਿ | ਗੁਰਿ | ਹਰਿ | ਨਾऽ | ਮੁ | ਧਿऽ | ਆऽ | ऽऽ | ਇਆ | ऽ | ऽ | | | | |
| | ਅੰਤਰਾ | | | | | | | | | | | – | ਪਪ | ਮ | ਪ |
| | | | | | | | | | | | | ऽ | ਅੰਮ੍ਰ | ऽ | ਤ |
| ਧ | ਨ਼ੀ | ਪ | – | – | ਨ਼ੀਨੀ | ਨੀ | ਸਂਰੇਂ | ਨੀ | ਸਂ | ਨ਼ੀ | ਪ | ਪ | ਨੀ | ਸਂ | ਨੀ |
| ਨਾ | ऽ | ਮੁ | ऽ | ऽ | ਸਦ | ਮੀ | ਠਾ | ਲਾ | ऽ | ਗਾ | ऽ | ਗੁ | ਰ | ਸ | ਬ |
| ਰੇਂ | – | – | – | ਮਂ | ਗਂ | ਰੇਂ | ਸਂ | ਨੀ | – | ਸਂ | – | – | ਸਂ | ਸਂ | ਸਂਰੇਂ |
| ਦੀ | ऽ | ऽ | ऽ | ਸਾ | ऽ | ਦੁ | ऽ | ਆ | ऽ | ਇਆ | ऽ | ऽ | ਸ | ਚੀ | ऽऽ |
| ਨ਼ੀ | – | ਪ | – | ਧ | ਮ | ਗ | ਰੇ | ਨ਼ੀ | – | ਸ | – | ਰੇ | ਰੇ | ਮ | ਮ |
| ਬਾ | ऽ | ਣੀ | ऽ | ਸ | ਹ | ਜਿ | ਸ | ਮਾ | ऽ | ਣੀ | ऽ | ਹ | ਰਿ | ਜੀ | ਉ |
| ਪ | – | ਪ | ਪ | ਧਮ | ਗ | ਰੇਸ | ਮਰੇ | ਪਮ | ਧਨ਼ੀ | ਪ | ਪਪ | | | | |
| ਮ | ऽ | ਨਿ | ਵ | ਸਾऽ | ਇਆ | ऽऽ | ऽऽ | ऽऽ | ऽऽ | ऽ | ਹਰਿ | | | | |

## ਵਡਹੰਸੁ ਮਹਲਾ ੫ ॥

ਵਿਸਰੁ ਨਾਹੀ ਪ੍ਰਭ ਦੀਨ ਦਇਆਲਾ ॥
ਤੇਰੀ ਸਰਣਿ ਪੂਰਨ ਕਿਰਪਾਲਾ ॥ ੧ ॥ ਰਹਾਉ ॥
ਜਹ ਚਿਤਿ ਆਵਹਿ ਸੋ ਥਾਨੁ ਸੁਹਾਵਾ ॥
ਜਿਤੁ ਵੇਲਾ ਵਿਸਰਹਿ ਤਾ ਲਾਗੈ ਹਾਵਾ ॥ ੧ ॥
ਤੇਰੇ ਜੀਅ ਤੂ ਸਦ ਹੀ ਸਾਥੀ ॥
ਸੰਸਾਰ ਸਾਗਰ ਤੇ ਕਢੁ ਦੇ ਹਾਥੀ ॥ ੨ ॥
ਆਵਣੁ ਜਾਣਾ ਤੁਮ ਹੀ ਕੀਆ ॥
ਜਿਸੁ ਤੂ ਰਾਖਹਿ ਤਿਸੁ ਦੂਖੁ ਨ ਥੀਆ ॥ ੩ ॥
ਤੂ ਏਕੋ ਸਾਹਿਬੁ ਅਵਰੁ ਨ ਹੋਰਿ ॥
ਬਿਨਉ ਕਰੈ ਨਾਨਕੁ ਕਰ ਜੋਰਿ ॥ ੪ ॥ ੭ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੬੩)

## ਰਾਗ ਵਡਹੰਸੁ ਇਕਤਾਲ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| × | | 0 | | 2 | | 0 | | 3 | | 4 | |
| ਸਥਾਈ | | | | | | | | | | | |
| ਧਮ | ਗ | ਰੇਸ | ਨ਼ੀ | ਸ | ਸ | ਰੇ | ਮ | ਪ | ਧਨ਼ੀ | ਪ | - |
| ਵਿਸ | ਰੁ | ऽਨਾ | ਹੀ | ਪ੍ਰ | ਭ | ਦੀ | ਨ | ਦਇ | ਆऽ | ਲਾ | ऽ |
| ਨ਼ੀਸਂ | ਨ਼ੀ | ਪ | ਧਮ | ਗ | ਰੇਰੇ | ਗਰੇ | ਸ ਨ਼ੀ | ਸ | ਰੇ | ਮ | ਪ |
| ਤੇऽ | ਰੀ | ऽ | ਸਰ | ਣਿ | -ਪੂ | ਰਨ | ਕਿ | ਰ | ਪਾ | ਲਾਂ | ऽ |
| ਅੰਤਰਾ | | | | | | | | | | | |
| ਧਮ | ਪ | ਪ | ਨ਼ੀ | ਪ | ਨ਼ੀਨ਼ੀ | ਸਂ | ਸਂ | -ਮਂ | ਰੇਂ | ਨ਼ੀ | ਸਂ |
| ਜਹ | ਚਿ | ਤਿ | ਆ | ਵਹਿ | ऽਸੋ | ਥਾ | ਨੁ | ऽਸੁ | ਹਾ | ਵਾ | ऽ |
| ਧਸਂ | ਨ਼ੀ | ਪ | ਧਮ | ਗ | ਰੇਰੇ | ਗਰੇ | ਸ ਨ਼ੀ | ਸ | ਰੇ | ਮ | ਪ |
| ਜਿਤੁ | ਵੇ | ਲਾ | ਵਿਸ | ਰਹਿ | ऽਤਾ | ਲਾऽ | ਗੀ | ऽ | ਹਾ | ਵਾ | ऽ |

## ਵਡਹੰਸੁ ਮਹਲਾ ੪ ਛੰਤ
## ੧ੴ ਸਤਿਗੁਰ ਪ੍ਰਸਾਦਿ ॥

ਹਉ ਜੀਵਾ ਹਉ ਜੀਵਾ ਸਤਿਗੁਰ ਦੇਖਿ ਸਰਸੇ ਰਾਮ ॥
ਹਰਿ ਨਾਮੋ ਹਰਿ ਨਾਮੁ ਦ੍ਰਿੜਾਏ ਜਪਿ ਹਰਿ ਹਰਿ ਨਾਮੁ ਵਿਗਸੇ ਰਾਮ ॥
ਜਪਿ ਹਰਿ ਹਰਿ ਨਾਮੁ ਕਮਲ ਪਰਗਾਸੇ ਹਰਿ ਨਾਮੁ ਨਵੰਨਿਧਿ ਪਾਈ ॥
ਹਉਮੈ ਰੋਗੁ ਗਇਆ ਦੁਖੁ ਲਾਥਾ ਹਰਿ ਸਹਜਿ ਸਮਾਧਿ ਲਗਾਈ ॥
ਹਰਿ ਨਾਮੁ ਵਡਾਈ ਸਤਿਗੁਰ ਤੇ ਪਾਈ ਸੁਖੁ ਸਤਿਗੁਰ ਦੇਵ ਮਨੁ ਪਰਸੇ ॥
ਹਉ ਜੀਵਾ ਹਉ ਜੀਵਾ ਸਤਿਗੁਰ ਦੇਖਿ ਸਰਸੇ ॥ ੨ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੭੨)

## ਰਾਗ ਵਡਹੰਸੁ — ਰੂਪਕ ਤਾਲ

| 1 | 2 | 3 | 4 | 5 | 6 | 7 | 1 | 2 | 3 | 4 | 5 | 6 | 7 |
|---|---|---|---|---|---|---|---|---|---|---|---|---|---|
| ⊗ | | | 2 | | 3 | | ⊗ | | | 2 | | 3 | |
| | ਸਥਾਈ | | | | | | | | | | | | |
| ਰੇ | ਮ | ਮ | ਪ | – | – | – | ਧ | ਨ਼ੀ | ਪ | ਮਗ | ਮਗ | ਰੇ | – |
| ਹਉ | ऽ | ਜੀ | ਵਾ | ऽ | ऽ | ऽ | ਹਉ | ऽ | ਜੀ | ਵਾऽ | ऽऽ | ऽ | ऽ |
| ਮਪ | ਨੀ | ਸਂ | ਸਂ | ਨ਼ੀ | ਪ | – | ਧਮ | ਗ | ਰੇ | ਗਰੇ | ਸਨ਼ੀ | ਸ | – |
| ਸਤਿ | ਗੁ | ਰ | ਦੇ | ऽ | ਖਿ | ऽ | ਸਰ | ਸੇ | ऽ | ਰਾऽ | ऽऽ | ਮ | ऽ |
| | ਅੰਤਰਾ | | | | | | | | | | | | |
| ਮ | ਪ | ਪ | ਧ | ਨ਼ੀ | ਪ | ਪ | ਮ | ਪ | ਨੀ | ਸਂ | ਸਂਰੇਂ | ਸਂਨੀ | ਸਂ |
| ਹ | ਰਿ | ਨਾ | ਮੋ | ऽ | ਹ | ਰਿ | ਨਾ | ਮੁ | ਦ੍ਰਿ | ੜਾ | ऽऽ | ਏऽ | ऽ |
| ਪ | ਨੀ | ਸਂਰੇਂ | ਮਂਗਂ | ਰੇਂਸਂ | ਨੀ | ਸਂ | ਮਪ | ਨੀ | ਸਂ | ਧ | ਨ਼ੀ | ਪ | – |
| ਜ | ਪਿ | ऽऽ | ਹऽ | ਰਿऽ | ਹ | ਰਿ | ਨਾऽ | ऽ | ਮੁ | ਵਿ | ਗ | ਸੇ | ऽ |
| ਧਮ | ਗ | ਰੇ | ਗਰੇ | ਸਨ਼ੀ | ਸ | – | | | | | | | |
| ਰਾऽ | ऽ | ऽ | ਮऽ | ऽऽ | ऽ | ऽ | | | | | | | |

**ਵਡਹੰਸੁ ਮਹਲਾ ੪ ਛੰਤ**
**ੴ ਸਤਿਗੁਰ ਪ੍ਰਸਾਦਿ ॥**

ਮੇਰੈ ਮਨਿ ਮੇਰੈ ਮਨਿ ਸਤਿਗੁਰਿ ਪ੍ਰੀਤਿ ਲਗਾਈ ਰਾਮ ॥
ਹਰਿ ਹਰਿ ਹਰਿ ਹਰਿ ਨਾਮੁ ਮੇਰੈ ਮੰਨਿ ਵਸਾਈ ਰਾਮ ॥
ਹਰਿ ਹਰਿ ਨਾਮੁ ਮੇਰੈ ਮੰਨਿ ਵਸਾਈ ਸਭਿ ਦੂਖ ਵਿਸਾਰਣਹਾਰਾ ॥
ਵਡਭਾਗੀ ਗੁਰ ਦਰਸਨੁ ਪਾਇਆ ਧਨੁ ਧਨੁ ਸਤਿਗੁਰੂ ਹਮਾਰਾ ॥
ਊਠਤ ਬੈਠਤ ਸਤਿਗੁਰੁ ਸੇਵਹ ਜਿਤੁ ਸੇਵਿਐ ਸਾਂਤਿ ਪਾਈ ॥
ਮੇਰੈ ਮਨਿ ਮੇਰੈ ਮਨਿ ਸਤਿਗੁਰ ਪ੍ਰੀਤਿ ਲਗਾਈ ॥ ੧ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੭੨)

## ਰਾਗ ਵਡਹੰਸੁ ਇਕਤਾਲ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| × | | | 0 | | 2 | | 0 | | 3 | | 4 |
| ਸਥਾਈ | | | | | | | | | | | |
| ਰੇਮ | ਪਨ਼ੀ | ਧਮ | ਪ | ਪ | – | ਮਪ | ਨੀਸਂ | ਨੀ | ਸਂ | ਸਂ | – |
| ਮੇऽ | ਰੈऽ | ऽऽ | ਮ | ਨਿ | ऽ | ਮੇऽ | ਰੈऽ | ऽ | ਮ | ਨਿ | ऽ |
| ਸਰੇਂ | ਸਨ਼ੀ | ਧ | ਧਨ਼ੀ | ਪ | ਪ | ਧਮ | ਗ | ਰੇ | ਗਰੇ | ਸਨ਼ੀ | ਸ |
| ਸਤਿ | ਗੁऽ | ਰਿ | ਪ੍ਰੀऽ | ਤਿ | ਲ | ਗਾऽ | ਈ | ऽ | ਰਾऽ | ਮऽ | ऽ |
| ਅੰਤਰਾ | | | | | | | | | | | |
| ਮਮ | ਪ | ਪ | ਧਨ਼ੀ | ਪ | ਪ | ਨੀ | ਸਂ | ਨੀ | ਸਂ | – | – |
| ਹਰਿ | ਹ | ਰਿ | ਹਰਿ | ਹ | ਰਿ | ਨਾ | ऽ | ऽ | ਮੁ | ऽ | ऽ |
| ਪ | ਨੀ | ਸਂ | ਰੇਂ | ਰੇਂ | –ਰੇਂ | ਮੰਗਂ | ਰੇਂ | ਸਂਨੀ | ਸਂ | ਸਂ | – |
| ਮੇ | ਰੈ | ऽ | ਮੈਂ | ਨਿ | ऽਵ | ਸਾऽ | ਈ | ऽऽ | ਰਾ | ਮ | ऽ |
| ਸਰੇਂ | ਸਨ਼ੀ | ਧ | ਧਨ਼ੀ | ਪ | –ਪ | ਧਮ | ਗ | ਰੇ | ਗਰੇ | ਸਨ਼ੀ | ਸ |
| ਮੇऽ | ਰੈऽ | ऽ | ਮੈਂऽ | ਨਿ | ऽਵ | ਸਾऽ | ਈ | ऽ | ਰਾऽ | ਮऽ | ऽ |

## ਰਾਗੁ ਵਡਹੰਸੁ ਮਹਲਾ ੧ ਘਰੁ ੧ ॥

ਅਮਲੀ ਅਮਲੁ ਨ ਅੰਬੜੈ ਮਛੀ ਨੀਰੁ ਨ ਹੋਇ ।

ਜੋ ਰਤੇ ਸਹਿ ਆਪਣੈ ਤਿਨ ਭਾਵੈ ਸਭੁ ਕੋਇ ॥ ੧ ॥

ਹਉ ਵਾਰੀ ਵੰਵਾ ਖੰਨੀਐ ਵੰਞਾਂ ਤਉ ਸਾਹਿਬ ਕੇ ਨਾਵੈ ॥ ੧ ॥ ਰਹਾਉ ॥

ਸਾਹਿਬੁ ਸਫਲਿਓ ਰੁਖੜਾ ਅੰਮ੍ਰਿਤੁ ਜਾ ਕਾ ਨਾਉ ॥

ਜਿਨ ਪੀਆ ਤੇ ਤ੍ਰਿਪਤ ਭਏ ਹਉ ਤਿਨ ਬਲਿਹਾਰੈ ਜਾਉ ॥ ੨ ॥

ਮੈ ਕੀ ਨਦਰਿ ਨ ਆਵਹੀ ਵਸਹਿ ਹਭੀਆਂ ਨਾਲਿ ॥

ਤਿਖਾ ਤਿਹਾਇਆ ਕਿਉ ਲਹੈ ਜਾ ਸਰ ਭੀਤਰਿ ਪਾਲਿ ॥ ੩ ॥

ਨਾਨਕੁ ਤੇਰਾ ਬਾਣੀਆ ਤੂ ਸਾਹਿਬੁ ਮੈ ਰਾਸਿ ॥

ਮਨ ਤੇ ਧੋਖਾ ਤਾ ਲਹੈ ਜਾ ਸਿਫਤਿ ਕਰੀ ਅਰਦਾਸਿ ॥ ੪ ॥ ੧ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੫੭)

## ਰਾਗ ਵਡਹੰਸੁ ਤਿੰਨਤਾਲ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| × | | | | 2 | | | | 0 | | | | 3 | | | |
| ਸਥਾਈ | | | | | | | | – | ਧਨ਼ੀ | ਪਧ | ਮਪ | ਮ | ਗ | [illegible] | [illegible] |
| | | | | | | | | [illegible] | [illegible] | SS | ਵਾS | ਰੀ | S | ਵੰ | ਞਾ |
| ਸਨ਼ੀ | ਪ਼ | ਨ਼ੀ | ਸ | ਰੇ | [illegible] | ਪ | – | ਰੇ | ਮ | ਪ | ਪ | ਧ | ਨ਼ੀ | ਪ | – |
| ਖੰS | ਨੀ | ਐ | - | ਵੰ | S | ਞਾ | S | ਤਉ | S | S | ਸਾ | ਹਿ | ਥ | ਕੇ | S |
| [illegible] | [illegible] | ਪਨ਼ੀ | ਪ | ਮਰੇ | ਪਮ | ਧਪ | ਧਨ਼ੀ | ਪ | | | | | | | |
| ਨਾS | S | SS | S | ਵੈS | SS | SS | SS | S | | | | | | | |
| ਅੰਤਰਾ | | | | | | | | | ਪਮ | ਪ | ਪ | ਧ | ਨ਼ੀ | ਪ | – |
| | | | | | | | | | ਅS | ਮ | ਲੀ | ਅ | ਮ | ਲੁ | S |
| – | ਸਂ | ਸਂ | ਸਂ | ਰੇਂਰੇਂ | ਸਂਨੀ | ਸਂ | – | – | ਸਂ | ਨ਼ੀ | ਪ | ਧ | ਮ | ਗ | ਰੇ |
| S | ਨ | ਐਂ | ਥ | ਡੂੈS | SS | S | S | S | ਮ | ਛੀ | S | ਨੀ | S | ਰੁ | ਨ |
| ਮਗ | ਰੇਸ | ਨ਼ੀ | ਸ | ਰੇ | ਮ | ਪ | – | ਰੇ | ਮ | ਪ | ਧ | ਧਨ਼ੀ | ਪ | ਪਧ | ਮਪ |
| ਹੋS | SS | S | S | ਇ | S | S | S | ਜੋ | S | S | ਰ | ਤੇS | S | ਸਹਿ | SS |
| ਨੀ | – | ਸਂ | ਰੇਂ | ਸਂਨੀ | ਸਂ | ਨ਼ੀ | ਪ | ਰੇ | ਮ | ਪ | – | ਧ | ਨ਼ੀ | ਪ | – |
| ਆ | S | ਪ | ਨੈ | SS | S | S | S | ਤਿ | S | ਨ | S | ਭਾ | S | ਵੈ | S |
| ਸਂਨੀ | ਸਂ | ਪਨ਼ੀ | ਪ | ਮਰੇ | ਪਮ | ਧਪ | ਧਨ਼ੀ | ਪ | | | | | | | |
| ਸS | ਭੁ | ਕੋS | S | ਇS | SS | SS | SS | S | | | | | | | |

## ਧਨਾਸਰੀ ਮਹਲਾ ੫ ॥

ਤ੍ਰਿਸਨਾ ਬੁਝੈ ਹਰਿ ਕੈ ਨਾਮਿ ॥
ਮਹਾ ਸੰਤੋਖੁ ਹੋਵੈ ਗੁਰ ਬਚਨੀ ਪ੍ਰਭ ਸਿਉ ਲਾਗੈ ਪੂਰਨ ਧਿਆਨੁ ॥ ੧ ॥ ਰਹਾਉ ॥
ਮਹਾ ਕਲੋਲ ਬੁਝਹਿ ਮਾਇਆ ਕੇ ਕਰਿ ਕਿਰਪਾ ਮੇਰੇ ਦੀਨ ਦਇਆਲ ॥
ਅਪਣਾ ਨਾਮੁ ਦੇਹਿ ਜਪਿ ਜੀਵਾ ਪੂਰਨ ਹੋਇ ਦਾਸ ਕੀ ਘਾਲ ॥ ੧ ॥
ਸਰਬ ਮਨੋਰਥ ਰਾਜ ਸੂਖ ਰਸ ਸਦ ਖੁਸੀਆ ਕੀਰਤਨੁ ਜਪਿ ਨਾਮ ॥
ਜਿਸ ਕੈ ਕਰਮਿ ਲਿਖਿਆ ਧੁਰਿ ਕਰਤੈ ਨਾਨਕ ਜਨ ਕੇ ਪੂਰਨ ਕਾਮ ॥ ੨ ॥ ੨੦ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੮੨-੮੩)

## ਰਾਗ ਧਨਾਸਰੀ — ਤਿੰਨਤਾਲ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| × | | | | 2 | | | | 0 | | | | 3 | | | |
| ਸਥਾਈ | | | | | | | | | ਨ਼ੀਂਨ਼ੀ | ਧ | ਪ | ਮ | ਪ | ਗੁ | ਮ |
| | | | | | | | | | ਤ੍ਰਿਸ | ਨਾ | ऽ | ਬੁ | ऽ | ਝੈ | ऽ |
| ਪ | ਪ | ਗੁ | ਮ | ਗੁ | ਰੇ | ਸ | – | – | ਮ | ਮ | ਮ | ਮ | – | ਮ | – |
| ਹ | ਰਿ | ਕੈ | ऽ | ਨਾ | ऽ | ਮਿ | ऽ | ऽ | ਮ | ਹਾ | ਸੈਂ | ਤੋ | ऽ | ਖੁ | ऽ |
| ਗੁ | ਮ | ਪ | ਮ | ਗੁ | ਰੇ | ਸ | – | ਨ਼ੀ | ਸ | ਗੁ | ਮ | ਪ | – | ਪ | – |
| ਹੋ | ਵੈ | ਗੁ | ਰ | ਬ | ਚ | ਨੀ | ऽ | ਪ੍ਰ | ਭ | ਸਿ | ਉ | ਲਾ | ऽ | ਗੈ | ऽ |
| ਗੁਮ | ਪਨ਼ੀ | ਧ | ਪ | ਮ | ਗੁ | ਰੇ | ਸ | | | | | | | | |
| ਪੂऽ | ऽऽ | ਰ | ਨ | ਧਿ | ਆ | ਨੁ | ऽ | | | | | | | | |
| ਅੰਤਰਾ | | | | | | | | – | ਪ | ਪ | ਪ | ਗੁ | – | ਮ | ਪ |
| | | | | | | | | | ਮ | ਹਾ | ਕ | ਲੋ | ऽ | ਲ | ਬੁ |
| ਨ਼ੀ | – | ਪਨ਼ੀ | ਸਂਗੁਂ | ਰੇਂ | ਰੇਂ | ਸਂ | – | ਸਂ | ਸਂ | ਨ਼ੀ | ਧ | ਸਂਨ਼ੀ | ਧਪ | ਗੁ | ਮ |
| ਝਹਿ | ऽ | ਮਾऽ | ऽऽ | ਇ | ਆ | ਕੇ | ऽ | ਕ | ਰਿ | ਕਿ | ਰ | ਪਾऽ | ऽऽ | ਮੇ | ਰੇ |
| ਪ | – | ਗੁ | ਮ | ਗੁਮ | ਪਨ਼ੀ | ਧਪ | ਮਗੁ | ਰੇਸ | ਪ | ਪ | ਪ | ਗੁ | – | ਮ | ਪ |
| ਦੀ | ऽ | ਨ | ਦਇ | ਆऽ | ऽऽ | ਲੁऽ | ऽऽ | ऽऽ | ਅ | ਪ | ਣਾ | ਨਾ | ऽ | ਮੁ | ਦੇ |
| ਨ਼ੀ | – | ਪਨ਼ੀ | ਸਂਗੁਂ | ਰੇਂ | – | ਸਂ | – | ਸਂ | – | ਨ਼ੀ | ਧ | ਸਂਨ਼ੀ | ਧਪ | ਗੁ | ਮ |
| ਹਿ | ऽ | ਜऽ | ਪਿऽ | ਜੀ | ऽ | ਵਾ | ऽ | ਪੂ | ऽ | ਰ | ਨ | ਹੋऽ | ऽऽ | ਇ | ऽ |
| ਪ | – | ਗੁ | ਮ | ਗੁਮ | ਪਨ਼ੀ | ਧਪ | ਮਗੁ | ਰੇਸ | | | | | | | |
| ਦਾ | ऽ | ਸ | ਕੀ | ਘਾऽ | ऽऽ | ਲੁऽ | ऽऽ | ऽऽ | | | | | | | |

## ਧਨਾਸਰੀ ਮਹਲਾ ੫ ॥

ਕਿਤੈ ਪ੍ਰਕਾਰਿ ਨ ਤੂਟਉ ਪ੍ਰੀਤਿ ॥
ਦਾਸ ਤੇਰੇ ਕੀ ਨਿਰਮਲ ਰੀਤਿ ॥ ੧ ॥ ਰਹਾਉ ॥
ਜੀਅ ਪ੍ਰਾਨ ਮਨ ਧਨ ਤੇ ਪਿਆਰਾ ॥
ਹਉਮੈ ਬੰਧੁ ਹਰਿ ਦੇਵਣਹਾਰਾ ॥ ੧ ॥
ਚਰਨ ਕਮਲ ਸਿਉ ਲਾਗਉ ਨੇਹੁ ॥
ਨਾਨਕ ਕੀ ਬੇਨੰਤੀ ਏਹ ॥ ੨ ॥ ੪ ॥ ੫੮ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੮੪)

## ਰਾਗ ਧਨਾਸਰੀ — ਦਾਦਰਾਤਾਲ

| 1 | 2 | 3 | 4 | 5 | 6 | 1 | 2 | 3 | 4 | 5 | 6 |
|---|---|---|---|---|---|---|---|---|---|---|---|
| × | | | 0 | | | × | | | 0 | | |
| | ਸਥਾਈ | | | | | | | | | | |
| ਨ਼ੀ | ਸ | ਗ਼ | ਮ | ਪ | ਪ | ਗ਼ਮ | ਪਮ | ਗ਼ਰੇ | ਸ | ਸ | – |
| ਕਿ | ਤੈ | ਪ੍ਰ | ਕਾ | ਰਿ | ਨ | ਤੂਟ | ਉਡ | ss | ਪ੍ਰੀ | ਤਿ | s |
| ਨ਼ੀ | ਧ | ਪ | ਗ਼ਮ | ਧ | – | ਗ਼ਮ | ਪਮ | ਗ਼ਰੇ | ਸ | ਸ | – |
| ਦਾ | ਸ | ਤੇ | ਰੋs | ਕੀ | s | ਨਿਰ | ਮs | ਲs | ਰੀ | ਤਿ | s |
| | ਅੰਤਰਾ | | | | | | | | | | |
| ਪ | ਮ | ਗ਼ | ਮ | ਪ | ਨ਼ੀਨ਼ੀ | ਸੰਸੰ | ਸੰ | – | ਸੰਸੰ | ਸੰ | – |
| ਜੀ | ਅ | s | ਪ੍ਰਾ | ਨ | ਮਨ | ਧਨ | ਤੇ | s | ਪਿਆ | ਰਾ | s |
| ਪਪ | ਨ਼ੀ | ਸੰ | ਗ਼ੰ | ਰੇਂ | ਸੰਸੰ | ਨ਼ੀਧ | ਨ਼ੀ | ਧ | ਪ | ਪ | – |
| ਹਉ | ਮੈ | s | ਬੰ | ਧੁ | ਹਰਿ | ਦੇs | ਵ | ਣ | ਹਾ | ਰਾ | s |
| ਗ਼ਮ | ਪਮ | ਗ਼ਰੇ | ਸ | ਸ | – | – | – | – | – | – | – |
| ਦੇs | ਵs | ਣs | ਹਾ | ਰਾ | s | s | s | s | s | s | s |

ਲਾਇਚਨਾ

## ਧਨਾਸਰੀ ਬਾਣੀ ਭਗਤ ਨਾਮਦੇਵ ਜੀ ਕੀ

## ੧ਓ ਸਤਿਗੁਰ ਪ੍ਰਸਾਦਿ ॥

ਮਾਰਵਾੜਿ ਜੈਸੇ ਨੀਰੁ ਬਾਲਹਾ ਬੇਲਿ ਬਾਲਹਾ ਕਰਹਲਾ ॥
ਜਿਉ ਕੁਰੰਕ ਨਿਸਿ ਨਾਦੁ ਬਾਲਹਾ ਤਿਉ ਮੇਰੈ ਮਨਿ ਰਾਮਈਆ ॥ ੧ ॥
ਤੇਰਾ ਨਾਮੁ ਰੂੜੋ ਰੂਪੁ ਰੂੜੋ ਅਤਿ ਰੰਗ ਰੂੜੋ ਮੇਰੋ ਰਾਮਈਆ ॥ ੧ ॥ ਰਹਾਉ ॥
ਜਿਉ ਧਰਣੀ ਕਉ ਇੰਦ੍ਰੁ ਬਾਲਹਾ ਕੁਸਮ ਬਾਸੁ ਜੈਸੇ ਭਵਰਲਾ ॥
ਜਿਉ ਕੋਕਿਲ ਕਉ ਅੰਬੁ ਬਾਲਹਾ ਤਿਉ ਮੇਰੈ ਮਨਿ ਰਾਮਈਆ ॥ ੨ ॥
ਚਕਵੀ ਕਉ ਜੈਸੇ ਸੂਰੁ ਬਾਲਹਾ ਮਾਨ ਸਰੋਵਰ ਹੰਸੁਲਾ ॥
ਜਿਉ ਤਰੁਣੀ ਕਉ ਕੰਤੁ ਬਾਲਹਾ ਤਿਉ ਮੇਰੈ ਮਨਿ ਰਾਮਈਆ ॥ ੩ ॥
ਬਾਰਿਕ ਕਉ ਜੈਸੇ ਖੀਰੁ ਬਾਲਹਾ ਚਾਤ੍ਰਿਕ ਮੁਖ ਜੈਸੇ ਜਲਧਰਾ ॥
ਮਛੁਲੀ ਕਉ ਜੈਸੇ ਨੀਰੁ ਬਾਲਹਾ ਤਿਉ ਮੇਰੈ ਮਨਿ ਰਾਮਈਆ ॥ ੪ ॥
ਸਾਧਿਕ ਸਿਧ ਸਗਲ ਮੁਨਿ ਚਾਹਹਿ ਬਿਰਲੇ ਕਾਹੂ ਡੀਠੁਲਾ ॥
ਸਗਲ ਭਵਣ ਤੇਰੋ ਨਾਮੁ ਬਾਲਹਾ ਤਿਉ ਨਾਮੇ ਮਨਿ ਬੀਠੁਲਾ ॥ ੫ ॥ ੩ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੯੩)

## ਰਾਗ ਧਨਾਸਰੀ — ਤਿੰਨਤਾਲ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| × | | | | 2 | | | | 0 | | | | 3 | | | |
| | ਸਥਾਈ | | | | | | | | | ਗੁ | ਰੇਸ | ਨੀ | ਸ | ਗੁ | ਮ |
| | | | | | | | | | | ਤੇ | ਰਾS | ਨਾ | S | ਮੁ | ਰੂ |
| ਪ | - | ਪਧ | ਮਪ | ਗੁ | ਮ | ਗੁ | ਰੇ | ਸ | - | - | - | ਨੀ | ਸ | ਗੁ | ਮ |
| ੜੋ | S | SS | SS | ਰੂ | S | ਪੁ | ਰੂ | ੜੋ | S | S | S | ਅ | ਤਿ | ਰੰ | ਗ |
| ਸ | ਗੁ | ਮ | ਪ | ਗੁਮ | ਪਨੀ | ਧਪ | ਮਪ | ਗੁਗੁ | ਰੇਸ | | | | | | |
| ਰੂ | ੜੋ | ਮੇ | ਰੋ | ਰਾS | SS | ਮਈ | ਆS | SS | SS | | | | | | |
| | ਅੰਤਰਾ | | | | | | | | | ਪ | - | ਪ | ਪ | ਮ | ਨੀਪ |
| | | | | | | | | | | ਮਾ | S | ਰ | ਵਾ | S | ੜਿS |
| ਗੁ | ਮ | ਪ | - | ਨੀ | ਪ | ਸਂ | ਸਂ | ਸਂ | - | ਪ | ਨੀ | ਸਂ | ਗੁਂ | ਰੇਂ | ਰੇਂ |
| ਜੈ | ਸੇ | ਨੀ | S | ਰੁ | ਬਾ | S | ਲ | ਹਾ | S | ਬੇ | S | ਲਿ | ਬਾ | S | ਲ |
| ਸਂ | - | ਨੀ | ਧ | ਨੀ | ਨੀ | ਧ | - | ਪ | - | ਪ | ਨੀ | ਸਂ | ਸਂ | ਨੀ | ਧ |
| ਹਾ | S | ਕ | ਰ | S | ਹ | ਲਾ | S | S | S | ਜਿਉ | S | S | ਕੁ | ਰੰ | ਕ |
| ਪ | ਪ | ਗੁ | - | ਮ | ਗੁ | ਰੇ | ਰੇ | ਸ | - | - | - | ਨੀ | ਸ | ਗੁ | ਮ |
| ਨਿ | ਸਿ | ਨਾ | S | ਦੂ | S | ਬਾ | ਲ | ਹਾ | S | S | S | ਤਿਉ | S | S | ਮੇ |
| ਸ | ਗੁ | ਮ | ਪ | ਗੁਮ | ਪਨੀ | ਧਪ | ਮਪ | ਗੁਗੁ | ਰੇਸ | | | | | | |
| ਰੈ | S | ਮ | ਨਿ | ਰਾS | SS | ਮਈ | ਆS | SS | SS | | | | | | |

## ਰਾਗੁ ਧਨਾਸਰੀ ਬਾਣੀ ਭਗਤ ਕਬੀਰ ਜੀ ਕੀ

## ੧ੴ ਸਤਿਗੁਰ ਪ੍ਰਸਾਦਿ ॥

ਦਿਨ ਤੇ ਪਹਰ ਪਹਰ ਤੇ ਘਰੀਆਂ ਆਵ ਘਟੈ ਤਨੁ ਛੀਜੈ ॥
ਕਾਲੁ ਅਹੇਰੀ ਫਿਰੈ ਬਧਿਕ ਜਿਉ ਕਹਹੁ ਕਵਨ ਬਿਧਿ ਕੀਜੈ ॥ ੧ ॥
ਸੋ ਦਿਨੁ ਆਵਨ ਲਾਗਾ ॥
ਮਾਤ ਪਿਤਾ ਭਾਈ ਸੁਤ ਬਨਿਤਾ ਕਹਹੁ ਕੋਊ ਹੈ ਕਾ ਕਾ ॥ ੧ ॥ ਰਹਾਉ ॥
ਜਬ ਲਗੁ ਜੋਤਿ ਕਾਇਆ ਮਹਿ ਬਰਤੈ ਆਪਾ ਪਸੂ ਨ ਬੂਝੈ ॥
ਲਾਲਚ ਕਰੈ ਜੀਵਨ ਪਦ ਕਾਰਨ ਲੋਚਨ ਕਛੂ ਨ ਸੂਝੈ ॥ ੨ ॥
ਕਹਤ ਕਬੀਰ ਸੁਨਹੁ ਰੇ ਪ੍ਰਾਨੀ ਛੋਡਹੁ ਮਨ ਕੇ ਭਰਮਾ ॥
ਕੇਵਲ ਨਾਮੁ ਜਪਹੁ ਰੇ ਪ੍ਰਾਨੀ ਪਰਹੁ ਏਕ ਕੀ ਸਰਨਾਂ ॥ ੩ ॥ ੨ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੯੧-੯੨)

## ਰਾਗ ਧਨਾਸਰੀ — ਇਕਤਾਲ (ਮੱਧ ਲੈਅ)

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| x | | 0 | | 2 | | 0 | | 3 | | 4 | |
| | ਸਥਾਈ | | | | | | | | | | |
| ਨੀ | ਸ | ਗੁ | ਮ | ਪ | ਪ | ਗੁ | ਮ | ਗੁ | ਰੇ | ਸ | – |
| ਸੋ | ਦਿ | ਨੁ | ਆ | ਵ | ਣ | ਲਾ | ऽ | ऽ | ਗਾ | ऽ | ऽ |
| ਨੀ | ਸ | ਗੁ | ਪ | – | – | ਗੁ | ਮ | ਗੁਮ | ਰੇਗੁ | ਸ | – |
| ਮਾ | ਤ | ਪਿ | ਤਾ | ऽ | ऽ | ਭਾ | ਈ | ਸੁਤ | ਬਨਿ | ਤਾ | ऽ |
| ਨੀ | ਸਸ | ਪ | ਮ | ਪ | ਗੁ | ਮ | ਪ | ਨੀਸ | ਪਮ | ਗੁਰੇ | ਸਸ |
| ਕ | ਹਹੁ | ਕੋ | ਊ | ऽ | ਹੈ | ऽ | ऽ | ਕਾऽ | ऽऽ | ऽऽ | ਕਾ |
| | ਅੰਤਰਾ | | | | | | | | | | |
| ਗੁ | ਗੁ | ਮ | ਪਮ | ਨੀ | ਪ | ਸਂ | ਸਂ | ਨੀ | ਸਂਸਂ | ਸਂ | – |
| ਦਿ | ਨ | ਤੇ | ਪਹ | ਰ | ऽ | ਪਹ | ਰ | ਤੇ | ਘਰੀ | ਆ | ऽ |
| ਨੀ | ਸਂ | ਗੁਂ | ਰੇਂ | ਸਂ | ਸਂ | ਨੀ | ਪ | ਨੀ | ਪ | ਪ | – |
| ਆ | ਵ | ਘ | ਟੈ | ਤ | ਨੁ | ਛੀ | ऽ | ऽ | ਜੈ | ऽ | ऽ |
| ਸਂ | ਨੀ | ਪ | ਪ | ਪ | – | ਗੁ | ਮ | ਗੁ | ਰੇਗੁ | ਸ | ਸ |
| ਕਾ | ਲੁ | ਅ | ਹੇ | ਰੀ | ऽ | ਫਿ | ਰੈ | ਬ | ਧਿਕ | ਜਿ | ਉ |
| ਨੀ | ਸਸ | ਗੁ | ਮਮ | ਪ | ਪ | ਗੁਮ | ਪਮ | ਨੀਸ | ਪਮ | ਗੁਰੇ | ਸ |
| ਕ | ਹਹੁ | ਕ | ਵਨ | ਬਿ | ਧਿ | ਕੀऽ | ऽऽ | ਜੈऽ | ऽऽ | ऽऽ | ऽ |

## ਧਨਾਸਰੀ ਮਹਲਾ ੫ ॥

ਮਾਂਗਉ ਰਾਮ ਤੇ ਇਕੁ ਦਾਨੁ ॥
ਸਗਲ ਮਨੋਰਥ ਪੂਰਨ ਹੋਵਹਿ ਸਿਮਰਉ ਤੁਮਰਾ ਨਾਮੁ ॥ ੧ ॥ ਰਹਾਉ ॥
ਚਰਨ ਤੁਮਾਰੇ ਹਿਰਦੈ ਵਾਸਹਿ ਸੰਤਨ ਕਾ ਸੰਗੁ ਪਾਵਉ ॥
ਸੋਗ ਅਗਨਿ ਮਹਿ ਮਨੁ ਨ ਵਿਆਪੈ ਆਠ ਪਹਰ ਗੁਣ ਗਾਵਉ ॥ ੧ ॥
ਸ੍ਵਸਤਿ ਬਿਵਸਥਾ ਹਰਿ ਕੀ ਸੇਵਾ ਮਧੰਤ ਪ੍ਰਭ ਜਾਪਣ ॥
ਨਾਨਕ ਰੰਗੁ ਲਗਾ ਪਰਮੇਸਰ ਬਾਹੁੜਿ ਜਨਮ ਨ ਛਾਪਣ ॥ ੨ ॥ ੧੮ ॥ ੪੯ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੮੨)

## ਰਾਗ ਧਨਾਸਰੀ — ਪੰਜਾਬੀ ਤਲਵਾੜਾਤਾਲ

| 1 | 2 | 3 | 4 | 5 | 6 | 7 | 8 | 1 | 2 | 3 | 4 | 5 | 6 | 7 | 8 |
|---|---|---|---|---|---|---|---|---|---|---|---|---|---|---|---|
| × | | | | 2 | | | | 0 | | | | 2 | | | |
| | ਸਥਾਈ | | | | | | | ਧਮ | ਧਨ਼ੀ | ਧ | ਪ | - | - | -ਪੁ | -ਪੁ |
| | | | | | | | | ਮਾਂS | SS | ਗਉ | S | S | S | Sਤਾ | Sਮ |
| ਕੁ | ਰੇਸ | - | ਗੁਮ | ਪ | - | - | ਪ | - | ਸ | ਨ਼ੀਧ | -ਪੁ | ਸ | - | ਸ | ਸ |
| ਤੇ | SS | SS | ਇਕੁ | ਦਾ | S | S | ਠ | S | ਸ | ਗਲ | Sਮ | ਨੇ | S | ਰ | ਥ |
| - | ਨ਼ੀ | -ਸ | -ਸ | ਰੇ | - | ਸ | - | - | ਕੁਕ | ਕੁਕ | ਰੇਸ | - | ਨ਼ੀ | ਸੁਕੁ | -ਮ |
| S | ਪੂ | Sਰ | Sਨ | ਹੇ | S | ਵਹਿ | S | S | ਸਿਮ | ਰਉ | SS | S | ਤ | [illegible] | SS |
| ਪ | - | - | ਪ | - | - | ਸਕੁ | ਪ | | | | | | | | |
| ਨਾ | S | S | ਮੁ | S | S | SS | S | | | | | | | | |
| | ਅੰਤਰਾ | | | | | | | - | ਨ਼ੀਨ਼ੀ | -ਨ਼ੀ | -ਨ਼ੀ | ਸਂ | - | ਸਂ | - |
| | | | | | | | | S | ਚਰ | Sਨ | Sਤੁ | ਮਾ | S | ਰੇ | S |
| - | ਨ਼ੀਨ਼ੀ | -ਸਂ | -ਸਂ | ਰੇਂ | - | ਸਂ | ਨ਼ੀਧ | ਪ | ਨ਼ੀ | -ਨ਼ੀ | -ਨ਼ੀ | ਧਪ | ਮ | -ਪ | -ਨ਼ੀ |
| S | ਹਿਰ | Sਦੈ | SS | ਵਾ | S | ਸਹਿ | S | S | ਸੰ | Sਤ | Sਨ | ਕਾS | S | Sਸੰ | Sਗੁ |
| ਧ | - | ਪ | - | - | - | ਸਕੁ | ਪ | ਨ਼ੀ | - | ਨ਼ੀ | ਨ਼ੀ | ਸਂ | ਸਂ | ਸਂ | - |
| ਪਾ | S | ਵਉ | S | S | S | SS | S | ਸੇ | S | ਗ | ਅ | ਗ | ਨਿ | ਮਹਿ | S |
| - | ਨ਼ੀਨ਼ੀ | ਸਂ | ਰੇਂ | ਰੇਂ | - | ਸਂ | ਨ਼ੀਧ | ਪ | ਨ਼ੀ | ਨ਼ੀ | ਨ਼ੀ | ਧਪ | ਮ | ਪ | ਨ਼ੀ |
| S | ਮਨੁ | ਨ | ਵਿ | ਆ | S | ਪੈ | SS | S | ਆ | ਠ | ਪ | ਹS | ਰ | ਗੁ | ਣ |
| ਧ | - | ਪ | - | - | - | ਸਕੁ | ਪ | | | | | | | | |
| ਗਾ | S | ਵਉ | S | S | S | SS | S | | | | | | | | |

## ਧਨਾਸਰੀ ਮਹਲਾ ੫ ॥

ਪੂਜਾ ਵਰਤ ਤਿਲਕ ਇਸਨਾਨਾ ਪੁੰਨ ਦਾਨ ਬਹੁ ਦੈਨ ॥
ਕਹੂੰ ਨ ਭੀਜੈ ਸੰਜਮ ਸੁਆਮੀ ਬੋਲਹਿ ਮੀਠੇ ਬੈਨ ॥ ੧ ॥
ਪ੍ਰਭ ਜੀ ਕੋ ਨਾਮੁ ਜਪਤ ਮਨ ਚੈਨ ॥
ਬਹੁ ਪ੍ਰਕਾਰ ਖੋਜਹਿ ਸਭਿ ਤਾ ਕਉ ਬਿਖਮੁ ਨ ਜਾਈ ਲੈਨ ॥ ੧ ॥ ਰਹਾਉ ॥
ਜਾਪ ਤਾਪ ਭ੍ਰਮਨ ਬਸੁਧਾ ਕਰਿ ਉਰਧ ਤਾਪ ਲੈ ਗੈਨ ॥
ਇਹ ਬਿਧਿ ਨਹ ਪਤੀਆਨੋ ਠਾਕੁਰ ਜੋਗ ਜੁਗਤਿ ਕਰਿ ਜੈਨ ॥ ੨ ॥
ਅੰਮ੍ਰਿਤ ਨਾਮੁ ਨਿਰਮੋਲਕੁ ਹਰਿ ਜਸੁ ਤਿਨਿ ਪਾਇਓ ਜਿਸੁ ਕਿਰਪੈਨ ॥
ਸਾਧਸੰਗਿ ਰੰਗਿ ਪ੍ਰਭ ਭੇਟੇ ਨਾਨਕ ਸੁਖਿ ਜਨ ਰੈਨ ॥ ੩ ॥ ੧੩ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੭੪)

## ਰਾਗ ਧਨਾਸਰੀ — ਤਿੰਨਤਾਲ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| x | | | | 2 | | | | 0 | | | | 3 | | | |
| | ਸਥਾਈ | | | | | | | | | | ਨੀ | ਸ | ਗਮ | ਪ | ਮ |
| | | | | | | | | | | | ਪ੍ਰ | ਭ | ਜੀऽ | ऽ | ਕੈ |
| ਪ | - | ਪ | ਮ | ਗਮ | ਮਗ | ਮਪ | ਪਮ | ਗ | ਰੇ | ਸ | - | ਪ | ਪ | ਪ | ਪ |
| ਨਾ | ऽ | ਮੁ | ਜ | ਪऽ | ਤऽ | ਮऽ | ਨऽ | ਚੈ | ऽ | ਨ | ऽ | ਬ | ਹੁ | ਪ੍ਰ | ਕਾ |
| ਮ | ਧ | ਗ | ਮ | ਪ | - | ਨੀ | ਨੀ | ਸਂ | - | ਨੀਧ | ਧ | ਸਂ | ਸਂ | ਸਂ | ਸਂ |
| ऽ | ਰ | ਖੇ | ऽ | ਜਹਿ | ऽ | ਸ | ਭਿ | ਤਾ | ऽ | ਕਉ | ऽ | ਬਿ | ਧ | ਮੁ | ਨ |
| ਨੀ | ਧ | ਧ | ਮ | ਮ | ਗ | - | - | ਰੇ | - | ਸ | | | | | |
| ਜਾ | ऽ | ਈ | ऽ | ਲੈ | ऽ | ऽ | ऽ | ਨ | ऽ | ऽ | | | | | |
| | ਅੰਤਰਾ | | | | | | | | | | ਧ | - | ਧ | - | |
| | | | | | | | | | | | | ਬੂ | ऽ | ਜਾ | ऽ |
| ਪਧ | ਮਧ | ਗ | ਮ | ਧ | ਧ | ਨੀ | ਨੀ | ਸਂ | - | ਸਂ | - | ਨੀ | - | ਸਂ | ਸਂ |
| ਵੁऽ | ਰੁऽ | ਤ | ਤਿ | ਲ | ਕ | ਇ | ਸ | ਨਾ | ऽ | ਨਾ | ऽ | ਪੁੰ | ऽ | ਨ | ਦਾ |
| ਰੇ | ਰੇ | ਸਂ | ਸਂ | ਨੀ | - | - | - | ਧ | - | ਪ | - | ਧ | ਧ | ਪ | - |
| ऽ | ਨ | ਬ | ਹੁ | ਦੇ | ऽ | ऽ | ऽ | ਨ | ऽ | ऽ | ऽ | ਕ | ਹੂੰ | ਨਾ | ऽ |
| ਪਧ | ਮਧ | ਗ | ਮ | ਪ | - | ਨੀ | ਨੀ | ਸਂ | - | ਸਂ | - | ਸਂ | - | ਸਂ | - |
| ਭੀऽ | ऽऽ | ਜੈ | ऽ | ਸੈ | ऽ | ਜ | ਮ | ਸੁਆ | ऽ | ਮੀ | ऽ | ਬੇ | ऽ | ਲਹਿ | ऽ |
| ਨੀ | ਧ | ਪ | - | ਮ | ਗ | - | - | ਰੇ | - | ਸ | | | | | |
| ਮੀ | ऽ | ਠੇ | ऽ | ਥੇ | ऽ | ऽ | ऽ | ਨ | ऽ | ऽ | | | | | |

## ਧਨਾਸਰੀ ਮਹਲਾ ੫ ਘਰੁ ੧ ਚਉਪਦੇ
## ੧ੴ ਸਤਿਗੁਰ ਪ੍ਰਸਾਦਿ ॥

ਜਬ ਤੇ ਦਰਸਨ ਭੇਟੇ ਸਾਧੂ ਭਲੇ ਦਿਨਸ ਓਇ ਆਏ ॥
ਮਹਾ ਅਨੰਦੁ ਸਦਾ ਕਰਿ ਕੀਰਤਨੁ ਪੁਰਖ ਬਿਧਾਤਾ ਪਾਏ ॥ ੧ ॥
ਅਬ ਮੋਹਿ ਰਾਮ ਜਸੋ ਮਨਿ ਗਾਇਓ ॥
ਭਇਓ ਪ੍ਰਗਾਸੁ ਸਦਾ ਸੁਖੁ ਮਨ ਮਹਿ ਸਤਿਗੁਰੁ ਪੂਰਾ ਪਾਇਓ ॥ ੧ ॥ ਰਹਾਉ ॥
ਗੁਣ ਨਿਧਾਨੁ ਰਿਦ ਭੀਤਰਿ ਵਸਿਆ ਤਾ ਦੂਖੁ ਭਰਮ ਭਉ ਭਾਗਾ ॥
ਭਈ ਪਰਾਪਤਿ ਵਸਤੁ ਅਗੋਚਰ ਰਾਮ ਨਾਮਿ ਰੰਗੁ ਲਾਗਾ ॥ ੨ ॥
ਚਿੰਤ ਅਚਿੰਤਾ ਸੋਚ ਅਸੋਚਾ ਸੋਗੁ ਲੋਭੁ ਮੋਹੁ ਥਾਕਾ ॥
ਹਉਮੈ ਰੋਗ ਮਿਟੇ ਕਿਰਪਾ ਤੇ ਜਮ ਤੇ ਭਏ ਬਿਬਾਕਾ ॥ ੩ ॥
ਗੁਰ ਕੀ ਟਹਲ ਗੁਰੂ ਕੀ ਸੇਵਾ ਗੁਰ ਕੀ ਆਗਿਆ ਭਾਣੀ ॥
ਕਹੁ ਨਾਨਕ ਜਿਨਿ ਜਮ ਤੇ ਕਾਢੇ ਤਿਸੁ ਗੁਰ ਕੈ ਕੁਰਬਾਣੀ ॥ ੪ ॥ ੪ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੭੧)

## ਰਾਗ ਧਨਾਸਰੀ — ਤਿੰਨਤਾਲ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| × | | | | 2 | | | | 0 | | | | 3 | | | |
| | ਸਥਾਈ | | | ਗ਼ਮ | ਪਨ਼ੀ | ਧ | ਪ | ਪ | – | ਪ | ਪ | ਮਗ਼ | ਰੇਸ | -ਗ਼ | -ਮ |
| | | | | ਅऽ | ਬऽ | ਮੋ | ਹਿ | ਰਾ | ऽ | ਮ | ਜ | ਸੋऽ | ऽऽ | -ਮ | -ਨਿ |
| ਪ | – | ਪ | – | – | – | – | – | ਗ਼ | ਗ਼ | ਗ਼ | ਰੇ | – | ਰੇ | ਸ | ਸ |
| ਗਾ | ऽ | ਇਓ | ऽ | ऽ | ऽ | ऽ | ऽ | ਤ | ਇਓ | ਪੂ | ਗਾ | ऽ | ਸੁ | ऽ | ਸ |
| ਨ਼ੀ | ਸ | ਗ਼ | ਗ਼ | ਰੇ | ਰੇ | ਸ | – | ਨ਼ੀ | ਨ਼ੀ | ਸ | ਸ | ਗ਼ | – | ਮ | – |
| ਦਾ | ऽ | ਸੁ | ਖੁ | ਮ | ਨ | ਮਹਿ | ऽ | ਸ | ਤਿ | ਗੁ | ਰੁ | ਪੂ | ऽ | ਰਾ | ऽ |
| ਪ | – | ਪ | – | | | | | | | | | | | | |
| ਪਾ | ऽ | ਇਓ | ऽ | | | | | | | | | | | | |
| | ਅੰਤਰਾ | | | ਪ | ਪ | ਪ | – | ਪਧ | ਮਪ | ਗ਼ | ਮ | ਪ | – | ਨ਼ੀ | – |
| | | | | ਜ | ਬ | ਤੇ | ऽ | ਦੁऽ | ਰੁऽ | ਸ | ਨ | ਭੇ | ऽ | ਟੇ | ऽ |
| ਸਂ | ਸਂ | ਸਂ | – | ਨ਼ੀ | ਨ਼ੀ | ਸਂ | ਗ਼ਂ | ਰੇਂ | ਰੇਂ | ਸਂ | ਰੇਂ | ਸਂ | – | – | – |
| ਸਾ | ऽ | ਧੂ | ऽ | ਤ | ਲੇ | ऽ | ਦਿ | ਨ | ਸ | ਓ | ਇ | ਆ | ऽ | ऽ | ऽ |
| ਨ਼ੀ | ਧ | ਪ | – | ਪ | ਪ | – | ਪ | ਪਧ | ਮਪ | ਗ਼ | ਮ | ਪ | – | ਨ਼ੀ | ਨ਼ੀ |
| ਏ | ऽ | ऽ | ऽ | ਮ | ਹਾ | ऽ | ਅ | ਨੰऽ | ऽऽ | ਦੁ | ਸ | ਦਾ | ऽ | ਕ | ਰਿ |
| ਧ | ਧ | ਪ | ਪ | ਗ਼ | ਗ਼ | ਰੇ | ਸ | ਰੇ | – | ਸ | – | ਨ਼ੀ | ਸ | ਗ਼ | ਮ |
| ਕੀ | ਰ | ਤ | ਨੁ | ਪੁ | ਰ | ਖ | ਬਿ | ਧਾ | ऽ | ਤਾ | ऽ | ਪਾ | ऽ | ऽ | ऽ |
| ਪ | – | – | – | | | | | | | | | | | | |
| ਏ | ऽ | ऽ | ऽ | | | | | | | | | | | | |

## ਧਨਾਸਰੀ ਮਹਲਾ ੧ ਛੰਤ
## ੧ੴ ਸਤਿਗੁਰ ਪ੍ਰਸਾਦਿ ॥

ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ ॥
ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ ॥
ਗੁਰ ਗਿਆਨੁ ਸਾਚਾ ਥਾਨੁ ਤੀਰਥੁ ਦਸ ਪੁਰਬ ਸਦਾ ਦਸਾਹਰਾ ॥
ਹਉ ਨਾਮੁ ਹਰਿ ਕਾ ਸਦਾ ਜਾਚਉ ਦੇਹੁ ਪ੍ਰਭ ਧਰਣੀਧਰਾ ॥
ਸੰਸਾਰੁ ਰੋਗੀ ਨਾਮੁ ਦਾਰੂ ਮੈਲੁ ਲਾਗੈ ਸਚ ਬਿਨਾ ॥
ਗੁਰ ਵਾਕੁ ਨਿਰਮਲੁ ਸਦਾ ਚਾਨਣੁ ਨਿਤ ਸਾਚੁ ਤੀਰਥੁ ਮਜਨਾ ॥ ੧ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੮੭)

## ਰਾਗ ਧਨਾਸਰੀ — ਰੂਪਕ ਤਾਲ

| 1 | 2 | 3 | 4 | 5 | 6 | 7 | 1 | 2 | 3 | 4 | 5 | 6 | 7 |
|---|---|---|---|---|---|---|---|---|---|---|---|---|---|
| ⊗ | | | 2 | | 3 | | ⊗ | | | 2 | | 3 | |
| | ਸਥਾਈ | | | | | | | | | | | | |
| ਨੀ | ਨੀ | ਨੀ | ਧ | - | ਪ | ਪ | ਗੁ | - | - | ਰੇ | - | ਸ | - |
| ਤੀ | ਰ | ਥਿ | ਨਾ | ऽ | ਵ | ਣ | ਜਾ | ऽ | ऽ | ਉ | ऽ | ऽ | ऽ |
| ਨ਼ੀ | - | ਸ | ਗੁ | - | ਮ | ਗੁ | ਪ | - | ਪ | ਗੁਮ | ਗੁਰੇ | ਰੇਗੁ | ਰੇਸ |
| ਤੀ | ऽ | ऽ | ਰ | ऽ | ਥੁ | ऽ | ਨਾ | ऽ | ਮੁ | ਹੈऽ | ऽऽ | ऽऽ | ऽऽ |
| | ਅੰਤਰਾ | | | | | | | | | | | | |
| ਪ | ਪ | ਪ | ਗੁ | ਗੁ | ਮ | ਮ | ਪ | ਨੀ | ਪ | ਨੀ | - | ਸਂ | - |
| ਤੀ | ਰ | ਥੁ | ਸ | ਬ | ਦ | ਬੀ | ਚਾ | ऽ | ਰੁ | ऽ | ऽ | ऽ | ऽ |
| ਪ | ਨੀ | ਸਂਗੁ | ਰੇਂਗੁਂ | - | ਸਂ | ਸਂ | ਨੀ | - | - | ਧ | - | ਪ | - |
| ਅੰ | ਤ | ਰਿऽ | ਗਿਆ | ऽ | ਨੁ | ऽ | ਹੈ | ऽ | ऽ | ऽ | ऽ | ऽ | ऽ |
| ਪਨੀ | ਧ | ਪ | ਗੁਮ | ਰੇਗੁ | ਰੇਗੁ | ਰੇਸ | | | | | | | |
| ਗਿਆ | ऽ | ਨੁ | ਹੈऽ | ऽऽ | ऽऽ | ऽऽ | | | | | | | |

# ਪਰਿਭਾਸ਼ਿਕ ਸ਼ਬਦ

## 1. ਉਠਾਨ

ਉਠਾਨ ਦਾ ਸ਼ਾਬਦਿਕ ਅਰਥ ਹੈ 'ਉਠਣਾ'। ਕਿਸੇ ਵੀ ਤਾਲ ਦੇ ਠੇਕੇ ਦੇ ਆਰੰਭ ਵਿਚ ਜਾਂ ਇੰਝ ਕਹਿ ਲਈਏ ਠੇਕਾ ਸ਼ੁਰੂ ਕਰਨ ਤੋਂ ਪਹਿਲਾਂ ਵਜਾਈ ਗਈ ਇਕ ਲੰਬੀ ਰਚਨਾ ਜੋ ਕਈ-ਕਈ ਆਵਰਤਨਾਂ ਦੀ ਵੀ ਹੋ ਸਕਦੀ ਹੈ, ਉਠਾਨ ਕਹਾਉਂਦੀ ਹੈ। ਇੱਥੇ ਇਹ ਗੱਲ ਵਿਸ਼ੇਸ਼ ਰੂਪ ਵਿਚ ਵਰਣਨਯੋਗ ਹੈ ਕਿ ਇਹ ਬੋਲ ਆਰੰਭ ਵਿਚ ਹੀ ਵਜਾਏ ਜਾਂਦੇ ਹਨ। ਉਠਾਨ ਨੂੰ ਪਰਨ ਜਾਂ ਟੁਕੜੇ ਦਾ ਹੀ ਇਕ ਪ੍ਰਕਾਰ ਮੰਨਿਆ ਜਾਂਦਾ ਹੈ। ਇਹ ਟੁਕੜੇ ਦੇ ਮੁਕਾਬਲੇ ਜ਼ੋਰਦਾਰ ਅਤੇ ਪਰਨ ਦੇ ਮੁਕਾਬਲੇ ਛੋਟਾ ਹੁੰਦਾ ਹੈ। ਪੂਰਬ ਬਾਜ ਵਿਚ ਤਬਲਾ ਵਾਦਕ ਜਾਂ ਨਰਿਤ ਦੇ ਸ਼ੁਰੂ ਵਿਚ ਖੁੱਲ੍ਹੇ ਬੋਲਾਂ ਦਾ ਟੁਕੜਾ ਜਾਂ ਪਰਨ ਵਾਂਗ ਵਜਾਏ ਜਾਣ ਵਾਲੇ ਜ਼ੋਰਦਾਰ ਬੋਲ ਨੂੰ ਉਠਾਨ ਕਹਿੰਦੇ ਹਨ।

ਜਿਸ ਤਰ੍ਹਾਂ ਨਰਿਤ ਦੀ ਸ਼ੁਰੂਆਤ ਇਕ ਜ਼ੋਰਦਾਰ ਛੰਦ ਜਾਂ ਪਰਨ ਰਾਹੀਂ ਕੀਤੀ ਜਾਂਦੀ ਹੈ, ਉਸੇ ਤਰ੍ਹਾਂ ਪੂਰਬ ਬਾਜ ਵਿਚ ਵੀ ਅਜਿਹੇ ਬੋਲਾਂ ਨਾਲ ਸੁਤੰਤਰ ਤਬਲਾ ਵਾਦਨ (ਸੋਲੋ) ਦਾ ਆਰੰਭ ਕੀਤਾ ਜਾਂਦਾ ਹੈ। ਇਸ ਦਾ ਪ੍ਰਯੋਗ ਤੰਤਰ ਵਾਦਾਂ ਨਾਲ ਸੰਗਤ ਸਮੇਂ ਵੀ ਕੀਤਾ ਜਾਂਦਾ ਹੈ। ਗੁਰਮਤਿ ਸੰਗੀਤ ਦੇ ਅੰਤਰਗਤ ਤਬਲਾ ਵਾਦਕ ਸ਼ਬਦ ਗਾਇਨ ਸਮੇਂ ਆਰੰਭ ਵਿਚ ਇਕ ਜਾਂ ਦੋ ਆਵਰਤਨਾਂ ਦੀ ਉਠਾਨ ਲਗਾ ਕੇ ਵਾਪਸ ਸਮ 'ਤੇ ਆ ਜਾਂਦੇ ਹਨ।

ਉਠਾਨ ਨੂੰ ਆਮ ਤੌਰ 'ਤੇ ਪਹਿਲਾਂ ਬਰਾਬਰ ਦੀ ਲੈਅ ਵਿਚ ਵਜਾ ਕੇ ਫਿਰ ਉਸ ਦੀ ਦੁਗੁਣ ਕੀਤੀ ਜਾਂਦੀ ਹੈ ਅਤੇ ਅੰਤ ਵਿਚ ਤਿਹਾਈ ਵਜਾ ਕੇ ਸਮਾਪਤ ਕੀਤੀ ਜਾਂਦੀ ਹੈ। ਇਸ ਦੇ ਬੋਲਾਂ ਵਿਚ ਪਰਨ ਵਰਗੀਆਂ ਵਿਸ਼ੇਸ਼ਤਾਵਾਂ ਹੁੰਦੀਆਂ ਹਨ ਇਸ ਲਈ ਇਸ ਨੂੰ 'ਸ਼ੁਰੂ ਦੀ ਪਰਨ' ਵੀ ਕਹਿ ਲਿਆ ਜਾਂਦਾ ਹੈ। ਉਦਾਹਰਣ ਵਜੋਂ ਤਿੰਨਤਾਲ ਵਿਚ ਉਠਾਨ :

| × | | | | 2 | | | | |
|---|---|---|---|---|---|---|---|---|
| ਧਿਟਧਿਟ | ਧਾਗੇਤਿਟ | ਕਿੜਧੇ,ਤਿਟ | ਧਾਗੇਤਿਟ | ਕਿੜਧੇ,ਤਿਟ | ਧਾਗੇਤਿਟ | ਗਦਿਗਨ | ਨਾਗੇਤਿਟ | |
| 0 | | | | 3 | | | | × |
| ਕਿਟਧਾऽ | ਨਧਾऽਨ | ਧਾ,ਤਿਟ | ਕਿਟਧਾऽ | ਨਧਾऽਨ | ਧਾ,ਤਿਟ | ਕਿਟਧਾऽ | ਨਧਾऽਨ | ਧਾ |

## 2. ਮੋਹਰਾ ਅਤੇ ਮੁਖੜਾ

ਹਿੰਦੁਸਤਾਨੀ ਸੰਗੀਤ ਪੱਧਰੀ ਦੇ ਅੰਤਰਗਤ ਮੋਹਰੇ ਅਤੇ ਮੁਖੜੇ ਦਾ ਪ੍ਰਯੋਗ ਵਿਸ਼ੇਸ਼ ਰੂਪ ਵਿਚ ਗਾਇਨ ਵਾਦਨ ਦੀ ਸੰਗਤ ਹਿਤ ਕੀਤਾ ਜਾਂਦਾ ਹੈ। ਬਹੁਤ ਸਾਰੇ ਵਿਦਵਾਨਾਂ ਦਾ ਕਥਨ ਹੈ ਕਿ ਮੋਹਰਾ ਅਤੇ ਮੁਖੜਾ ਦੋਨੋਂ ਇਕ ਚੀਜ਼ ਦੇ ਹੀ ਅਲੱਗ-ਅਲੱਗ ਨਾਮ ਹਨ। ਪਰੰਤੂ ਕੁਝ ਵਿਦਵਾਨ ਇਨ੍ਹਾਂ ਦੋਨਾਂ ਵਿਚ ਅੰਤਰ ਮੰਨਦੇ ਹਨ। ਕੁਝ ਵੀ ਹੋਵੇ ਮੋਹਰਾ ਅਤੇ ਮੁਖੜਾ ਤਬਲਾ ਜਾਂ ਪਖਾਵਜ ਦੇ ਥੋੜੇ ਜਿਹੇ ਬੋਲਾਂ ਦਾ ਇਕ ਅਜਿਹਾ ਸਮੂਹ ਹੈ ਜਿਸ ਨੂੰ ਵਜਾ ਕੇ ਤਬਲਾ ਵਾਦਕ ਜਾਂ ਪਖਾਵਜੀ ਗਾਇਨ/ਵਾਦਨ ਦੇ ਸਮ ਨਾਲ ਮਿਲਦਾ ਹੈ। ਇਹ ਤੀਹਾ ਸਹਿਤ ਜਾਂ ਤੀਹਾ ਰਹਿਤ ਦੋਨੋਂ ਪ੍ਰਕਾਰ ਦੇ ਹੋ ਸਕਦੇ ਹਨ।

ਜੋ ਸੰਗੀਤ ਵਿਦਵਾਨ ਇਹਨਾਂ ਦੋਨਾਂ ਸ਼ਬਦਾਂ ਵਿਚ ਅੰਤਰ ਕਰਦੇ ਹਨ ਉਨ੍ਹਾਂ ਦੇ ਕਥਨ ਅਨੁਸਾਰ ਮੋਹਰਾ, ਮੁਖੜੇ ਦੇ ਮੁਕਾਬਲੇ ਛੋਟਾ ਅਤੇ ਕੋਮਲ ਬੋਲਾਂ ਦਾ ਸਮੂਹ ਹੁੰਦਾ ਹੈ ਜਿਵੇ :

| | | | | × | |
|---|---|---|---|---|---|
| ਤਿਰਕਿਟ | ਤਕਤਿਰ | ਕਿਟਤਕ | ਧਾਤੀ | ਧਾ | ਆਦਿ। |

ਇਹ ਉਹ ਛੋਟਾ ਟੁਕੜਾ ਹੈ ਜਿਸ ਨੂੰ ਸੰਗਤ ਕਰਨ ਸਮੇਂ, ਠੇਕਾ ਆਰੰਭ ਕਰਨ ਤੋਂ ਪਹਿਲਾਂ ਵਜਾ ਕੇ ਸਮ ਉਪਰ ਆਇਆ ਜਾਂਦਾ ਹੈ, ਮੋਹਰਾ ਕਹਿੰਦੇ ਹਨ। ਜਿਥੋਂ ਗਾਇਕ ਗੀਤ ਦਾ ਮੁਖੜਾ ਪਕੜੇ ਉਥੋਂ ਹੀ ਤਬਲਾ ਵਾਦਕ ਨੂੰ ਮੋਹਰਾ ਵਜਾ ਕੇ ਉਸ ਦੇ ਨਾਲ ਸਮ 'ਤੇ ਆਉਣਾ ਪੈਂਦਾ ਹੈ, ਤਦ ਹੀ ਉਸ ਦੀ ਪ੍ਰਸੰਸਾ ਹੁੰਦੀ ਹੈ। ਜਦੋਂ ਤਬਲਾ ਵਾਦਕ ਆਪਣਾ ਵਾਦਨ ਸ਼ੁਰੂ ਕਰਦੇ ਹਨ ਤਾਂ ਉਸ ਦੇ ਤਿੰਨ ਰੂਪ ਮੰਨੇ ਜਾਂਦੇ ਹਨ :

1. ਇਕਦਮ ਸਮ ਤੋਂ ਠੇਕਾ ਸ਼ੁਰੂ ਕਰਨਾ।
2. ਠੇਕਾ ਸ਼ੁਰੂ ਕਰਨ ਤੋਂ ਪਹਿਲਾਂ ਕੋਈ ਛੋਟਾ ਜਿਹਾ ਬੋਲ ਜੋ ਤਾਲ ਦੇ ਇਕ ਚੱਕਰ/ਆਵਰਤਨ ਤੋਂ ਘੱਟ ਹੁੰਦਾ ਹੋਵੇ ਨੂੰ ਵਜਾ ਕੇ ਸਮ ਸਥਾਨ ਤੋਂ ਠੇਕਾ ਵਜਾਉਣਾ ਆਰੰਭ ਕਰਦੇ ਹਨ, ਮੋਹਰਾ ਕਹਿੰਦੇ ਹਨ। ਇਹ ਬੋਲ ਤਿਹਾਈ ਸਹਿਤ ਜਾਂ ਬਿਨਾਂ ਤਿਹਾਈ ਦੇ ਵੀ ਹੋ ਸਕਦਾ ਹੈ।

3. ਠੇਕਾ ਆਰੰਭ ਕਰਨ ਤੋਂ ਪਹਿਲਾਂ ਕਈ ਆਵਰਤਨਾਂ ਦੀ ਲੰਬੀ ਰਚਨਾ ਵਜਾ ਕੇ ਵਾਪਸ ਸਮ 'ਤੇ ਆ ਕੇ ਠੇਕਾ ਸ਼ੁਰੂ ਕਰਦੇ ਹਨ।

ਇਸ ਵਿਚ ਉਸ ਛੋਟੇ ਜਿਹੇ ਬੋਲ ਨੂੰ ਜੋ ਠੇਕਾ ਸ਼ੁਰੂ ਕਰਨ ਤੋਂ ਪਹਿਲਾਂ ਵਜਾਇਆ ਜਾਂਦਾ ਹੈ ਅਤੇ ਇਕ ਆਵ੍ਰਿਤੀ/ਆਵਰਤਨ ਤੋਂ ਘੱਟ ਹੁੰਦਾ ਹੈ, ਮੋਹਰਾ ਕਹਿੰਦੇ ਹਨ।

ਮੁਖੜੇ ਦੇ ਸੰਬੰਧ ਵਿਚ ਸੰਗੀਤਕਾਰਾਂ ਦਾ ਮਤ ਹੇਠ ਲਿਖੇ ਅਨੁਸਾਰ ਹੈ। ਉਨ੍ਹਾਂ ਅਨੁਸਾਰ ਮੁਖੜਾ, ਮੋਹਰੇ ਦੇ ਮੁਕਾਬਲੇ ਵੱਡਾ ਅਤੇ ਜ਼ੋਰਦਾਰ ਬੋਲਾਂ ਦਾ ਹੁੰਦਾ ਹੈ ਜਿਸ ਨੂੰ ਅਸੀਂ ਇਕ ਪ੍ਰਕਾਰ ਦਾ ਵੱਡਾ ਟੁਕੜਾ ਵੀ ਕਹਿ ਸਕਦੇ ਹਾਂ। ਵੱਡੇ ਤੋਂ ਵੱਡਾ ਮੁਖੜਾ ਇਕ ਆਵ੍ਰਿਤੀ/ਆਵਰਤਨ ਦਾ ਹੋ ਸਕਦਾ ਹੈ। ਅੱਠ ਮਾਤਰਾ ਦੇ ਮੁਖੜੇ ਦੀ ਉਦਾਹਰਣ ਇਸ ਪ੍ਰਕਾਰ ਹੈ :

| 0 | | | | 3 | | | | × |
|---|---|---|---|---|---|---|---|---|
| ਧਾਗੇਤਿਟ | ਤਾਗੇਤਿਟ | ਤਾਗੇਤਾਗੇ | ਤਾਗੇਤਿਟ | ਕ੍ਰਧਾऽਤਾ | ऽਨਧਾ | ਕਿਟਧਿੰ | ਧਾਕਿਟ | ਧਾ |

ਜਦੋਂ ਕਿਸੇ ਮੋਹਰੇ ਨੂੰ ਠੇਕਾ ਸ਼ੁਰੂ ਹੋਣ ਤੋਂ ਬਾਅਦ ਵਜਾਇਆ ਜਾਵੇ ਤਾਂ ਉਹ 'ਮੁਖੜਾ' ਹੋ ਜਾਂਦਾ ਹੈ। ਇੱਥੇ ਇਹ ਗੱਲ ਵਰਣਨਯੋਗ ਹੈ ਕਿ ਜਦੋਂ ਤਬਲਾ ਵਾਦਨ ਵਿਚ ਠੇਕਾ ਆਰੰਭ ਕਰਨ ਤੋਂ ਪਹਿਲਾਂ ਜਿਸ ਰਚਨਾ ਨੂੰ ਵਜਾ ਕੇ ਸਮ ਉਪਰ ਆਇਆ ਜਾਵੇ ਉਸ ਨੂੰ ਮੋਹਰਾ ਕਹਿੰਦੇ ਹਨ, ਪਰੰਤੂ ਜੇਕਰ ਇਨ੍ਹਾਂ ਬੋਲਾਂ ਨੂੰ ਹੀ ਠੇਕਾ ਆਰੰਭ ਕਰਨ ਤੋਂ ਬਾਅਦ ਵਿਚਕਾਰੋਂ ਚੁੱਕਿਆ ਜਾਵੇ ਅਤੇ ਸਮ 'ਤੇ ਆਇਆ ਜਾਵੇ ਤਾਂ ਉਸ ਨੂੰ ਮੁਖੜਾ ਕਹਿੰਦੇ ਹਨ। ਇਸ ਪ੍ਰਕਾਰ ਮੋਹਰਾ ਅਤੇ ਮੁਖੜਾ ਇਕੋ ਰਚਨਾ ਦੇ ਅਲੱਗ-ਅਲੱਗ ਨਾਮ ਕਹੇ ਜਾ ਸਕਦੇ ਹਨ। ਇਸ ਤਰ੍ਹਾਂ ਇਕ ਮੋਹਰਾ ਸਥਾਨ ਭੇਦ ਉਪਰੰਤ ਮੁਖੜਾ ਬਣ ਜਾਂਦਾ ਹੈ।

ਮੋਹਰਾ ਅਤੇ ਮੁਖੜਾ ਸਮ ਦੀ ਵਿਸ਼ੇਸ਼ਤਾ ਦਰਸਾਉਣ ਲਈ ਵਜਾਇਆ ਜਾਂਦਾ ਹੈ। ਇਨ੍ਹਾਂ ਦੇ ਬੋਲ ਆਮ ਤੌਰ 'ਤੇ ਦਰੁੱਤ ਲੈਅ ਵਿਚ ਹੁੰਦੇ ਹਨ। ਇਨ੍ਹਾਂ ਦਾ ਪ੍ਰਯੋਗ ਗਾਇਨ, ਵਾਦਨ ਦੀ ਸੰਗਤ ਸਮੇਂ ਕੀਤਾ ਜਾਂਦਾ ਹੈ।

### 3. ਰੇਲਾ

ਤਬਲਾ ਜਾਂ ਪਖਾਵਜ ਦੇ ਕੁਝ ਬੋਲਾਂ ਦਾ ਅਜਿਹਾ ਸਮੂਹ ਜਿਸ ਨੂੰ ਤੇਜ਼ ਲੈਅ (ਚੌਗੁਣ ਜਾਂ ਅੱਠਗੁਣ) ਵਿਚ ਵਜਾਇਆ ਜਾ ਸਕੇ, ਉਸ ਨੂੰ ਰੇਲਾ ਕਹਿੰਦੇ ਹਨ। ਦੂਸਰੇ ਸ਼ਬਦਾਂ ਵਿਚ ਤਬਲਾ ਜਾਂ ਪਖਾਵਜ 'ਤੇ ਵਜਣ ਵਾਲੇ ਪਲਟਿਆਂ ਦੇ ਬੋਲਾਂ ਨੂੰ ਜਦੋਂ ਚੌਗੁਣ ਜਾਂ ਅੱਠਗੁਣ ਦੀ ਲੈਅ ਵਿਚ ਵਜਾਇਆ ਜਾਂਦਾ ਹੈ ਤਾਂ ਉਸ ਨੂੰ ਰੇਲਾ ਨਾਮ ਨਾਲ ਸੰਬੋਧਿਤ ਕੀਤਾ ਜਾਂਦਾ ਹੈ। ਕਿਉਂਕਿ ਰੇਲੇ ਦੀ ਲੈਅ ਦਰੁੱਤ ਹੁੰਦੀ ਹੈ

ਇਸ ਲਈ ਹੱਥ ਤਿਆਰ ਹੋਣ ਤੇ ਹੀ ਰੇਲਾ ਵਜਦਾ ਵਧੀਆ ਪ੍ਰਤੀਤ ਹੁੰਦਾ ਹੈ। ਇਹ ਇਸ ਤਰ੍ਹਾਂ ਪ੍ਰਤੀਤ ਹੁੰਦਾ ਹੈ ਜਿਵੇਂ ਕਿਸੀ ਧਾਰਾ ਦਾ ਪ੍ਰਵਾਹ ਹੋ ਰਿਹਾ ਹੋਵੇ। ਕਾਇਦਾ ਜਾਂ ਪਲਟੇ ਦੀ ਰਚਨਾ ਵਾਂਗ ਰੇਲੇ ਵਿਚ ਇਕ ਪ੍ਰਕਾਰ ਦੇ ਬੋਲਾਂ ਨੂੰ ਹੀ ਦੁਹਰਾਇਆ ਜਾਂਦਾ ਹੈ। ਸਿਤਾਰ ਆਦਿ ਵਾਦਾਂ ਵਿਚ ਝਾਲੇ ਦੇ ਨਾਲ ਸੰਗਤ ਕਰਨ ਹਿਤ ਵੀ ਰੇਲਾ ਵਜਾਇਆ ਜਾਂਦਾ ਹੈ। ਰੇਲੇ ਦੇ ਸੰਪੂਰਣ ਬੋਲਾਂ ਨੂੰ ਜਾਂ ਉਸ ਦੇ ਭਾਗ ਨੂੰ ਝਾਲਾ ਆਦਿ ਦੇ ਨਾਲ ਸੰਗਤ ਕਰਦੇ ਸਮੇਂ ਬਿਨਾਂ ਕਿਸੇ ਰੁਕਾਵਟ ਦੇ ਵਜਾਏ ਜਾਣ ਦੀ ਪ੍ਰਕ੍ਰਿਆ ਨੂੰ 'ਰੌਂ-ਬੰਨਣਾ' ਕਹਿੰਦੇ ਹਨ।

ਤਬਲਾ ਵਾਦਨ ਵਿਚ ਰੇਲਾ ਪਖਾਵਜ ਦੀ ਦੇਣ ਹੈ। ਕਿਸੀ ਵੀ ਤਾਲ ਦੇ ਕਾਇਦੇ ਦੀ ਤਰ੍ਹਾਂ ਰੇਲੇ ਦੇ ਬੋਲਾਂ ਵਿਚ ਵੀ ਮਾਤਰਾ, ਵਿਭਾਗ, ਭਰੀ ਅਤੇ ਖਾਲੀ ਦਾ ਵਿਸ਼ੇਸ਼ ਰੂਪ ਨਾਲ ਧਿਆਨ ਰੱਖਿਆ ਜਾਂਦਾ ਹੈ। ਰੇਲੇ ਰਾਹੀਂ ਤਬਲਾ ਵਾਦਕ ਦੇ ਹੱਥ ਦੀ ਤਿਆਰੀ ਦਾ ਪਤਾ ਲਗਦਾ ਹੈ। ਇਸ ਲਈ ਰੇਲੇ ਦਾ ਸੁਤੰਤਰ ਤਬਲਾ ਵਾਦਨ ਵਿਚ ਵੀ ਬਹੁਤ ਮਹੱਤਵਪੂਰਨ ਸਥਾਨ ਹੈ। ਕਾਇਦੇ ਦੀ ਤਰ੍ਹਾਂ ਰੇਲੇ ਦੇ ਵੀ ਪਲਟੇ ਕੀਤੇ ਜਾਂਦੇ ਹਨ। ਮੁੱਖ ਰੂਪ ਵਿਚ ਰੇਲਾ ਦੋ ਪ੍ਰਕਾਰ ਦਾ ਮੰਨਿਆ ਜਾਂਦਾ ਹੈ।

1. ਸੁਤੰਤਰ ਰੇਲਾ
2. ਕਾਇਦੇ ਤੋਂ ਬਣਿਆ ਰੇਲਾ

## 1. ਸੁਤੰਤਰ ਰੇਲਾ

ਇਸ ਪ੍ਰਕਾਰ ਦੇ ਰੇਲੇ ਦੀ ਰਚਨਾ ਭਾਵੇਂ ਉਹ ਕਿਸੀ ਵੀ ਤਾਲ ਵਿਚ ਹੋਵੇ, ਸੁਤੰਤਰ ਰੂਪ ਵਿਚ ਕੀਤੀ ਜਾਂਦੀ ਹੈ। ਅਜਿਹੇ ਰੇਲੇ ਤਬਲੇ ਤੇ ਤਾਂ ਵਜਾਏ ਹੀ ਜਾਂਦੇ ਹਨ, ਪਖਾਵਜ ਵਾਦਨ ਵਿਚ ਵੀ ਵਿਸ਼ੇਸ਼ ਰੂਪ ਵਿਚ ਪ੍ਰਯੋਗ ਕੀਤੇ ਜਾਦੇ ਹਨ। ਉਦਾਹਰਣ ਦੇ ਤੌਰ 'ਤੇ ਤਿੰਨਤਾਲ ਵਿਚ ਰੇਲਾ ;

| × | | | | 2 | | | |
|---|---|---|---|---|---|---|---|
| ਧਾਤੀ | ਧਾਤਿਰ | ਕਿਟਤਕ | ਧਾਤੀ | ਧਾਤਿਰ | ਕਿਟਤਕ | ਧਾਤਿਰ | ਕਿਟਤਕ |
| 0 | | | | 3 | | | |
| ਤਾਤੀ | ਤਾਤਿਰ | ਕਿਟਤਕ | ਤਾਤੀ | ਤਾਤਿਰ | ਕਿਟਤਕ | ਧਾਤਿਰ | ਕਿਟਤਕ |

## 2. ਕਾਇਦੇ ਤੋਂ ਬਣਿਆ ਰੇਲਾ

ਕਾਇਦੇ ਦੇ ਪਲਟਿਆਂ ਵਿਚੋਂ ਬਣਿਆ ਅਜਿਹਾ ਪਲਟਾ ਜਿਸ ਨੂੰ ਤੇਜ਼ ਲੈਅ ਵਿਚ ਆਸਾਨੀ ਨਾਲ ਵਜਾਇਆ ਜਾ ਸਕੇ ਅਤੇ ਵਜਾਂਦੇ ਸਮੇਂ ਅਜਿਹਾ ਪ੍ਰਤੀਤ ਹੁੰਦਾ ਹੋਵੇ ਜਿਵੇਂ ਕਿਸੀ ਧਾਰਾ ਦਾ ਪ੍ਰਵਾਹ ਹੋ ਰਿਹਾ ਹੈ, ਨੂੰ ਚੁਣ ਲਿਆ ਜਾਂਦਾ ਹੈ।

ਉਸ ਪਲਟੇ ਨੂੰ ਤੇਜ਼ ਲੈਅ (ਚੌਗੁਣ ਜਾਂ ਅੱਠਗੁਣ) ਵਿਚ ਲਗਾਤਾਰ ਵਜਾਏ ਜਾਣ ਦੀ ਪ੍ਰਕ੍ਰਿਆ ਨੂੰ ਕਾਇਦੇ ਤੋਂ ਬਣਿਆ ਰੇਲਾ ਕਹਿੰਦੇ ਹਨ। ਇੱਥੇ ਇਹ ਗੱਲ ਵਿਸ਼ੇਸ਼ ਰੂਪ ਵਿਚ ਵਰਣਨਯੋਗ ਹੈ ਕਿ ਅਜਿਹੇ ਰੇਲੇ ਵਿਚ ਉਹੀ ਵਿਸ਼ੇਸ਼ਤਾਵਾਂ ਪਾਈਆਂ ਜਾਂਦੀਆਂ ਹਨ ਜੋ ਕਾਇਦੇ ਦੇ ਪਲਟਿਆਂ ਵਿਚ ਹੁੰਦੀਆਂ ਹਨ। ਉਦਾਹਰਣ ਦੇ ਤੌਰ 'ਤੇ ਤਿੰਨਤਾਲ ਵਿਚ ਰੇਲਾ :

| × | | | | 2 | | | |
|---|---|---|---|---|---|---|---|
| ਧਾਤਿਰ | ਘਿੜਨਗ | ਧਾਤਿਰ | ਘਿੜਨਗ | ਧਾਤਿਰ | ਘਿੜਨਗ | ਤਿੰਨਾ | ਕਿੜਨਗ |
| 0 | | | | 3 | | | |
| ਤਾਤਿਰ | ਕਿੜਨਗ | ਤਾਤਿਰ | ਕਿੜਨਗ | ਧਾਤਿਰ | ਘਿੜਨਗ | ਧਿੰਨਾ | ਘਿੜਨਗ |

# ਤਬਲਾ ਵਾਦਨ ਦੇ ਗੁਣ ਅਤੇ ਦੋਸ਼

ਸੰਗੀਤ ਇਕ ਅਜਿਹੀ ਲਲਿਤ ਕਲਾ ਹੈ ਜਿਸ ਵਿਚ ਗਾਇਨ, ਵਾਦਨ ਅਤੇ ਨ੍ਰਿਤ ਤਿੰਨਾਂ ਕਲਾਵਾਂ ਦਾ ਸਮਾਵੇਸ਼ ਹੈ। ਭਾਵੇਂ ਅੱਜ ਇਹ ਤਿੰਨੋਂ ਕਲਾਵਾਂ ਇਕ ਦੂਜੇ ਤੋਂ ਸੁਤੰਤਰ ਰੂਪ ਰੱਖਦੀਆਂ ਹਨ ਪਰੰਤੂ ਇਨ੍ਹਾਂ ਨੂੰ ਇਕ ਦੂਜੇ ਤੋਂ ਵੱਖ ਨਹੀਂ ਕੀਤਾ ਜਾ ਸਕਦਾ। ਆਪਸ ਵਿਚ ਗੂੜਾ ਸੰਬੰਧ ਹੋਣ ਕਰਕੇ ਇਕ ਤੋਂ ਬਿਨਾਂ ਦੂਜੀ ਕਲਾ ਦਾ ਪ੍ਰਭਾਵ ਨਸ਼ਟ ਹੋ ਜਾਂਦਾ ਹੈ। ਤਾਲ ਦਾ ਸੰਗੀਤ ਦੇ ਖੇਤਰ ਵਿਚ ਮਹੱਤਵਪੂਰਨ ਸਥਾਨ ਹੈ। ਤਾਲ ਇਕ ਅਜਿਹੀ ਕ੍ਰਿਆ ਹੈ ਜਿਸ ਦੇ ਆਧਾਰ 'ਤੇ ਗਾਇਨ, ਵਾਦਨ ਅਤੇ ਨ੍ਰਿਤ ਸੋਭਾ ਪਾਉਂਦੇ ਹਨ। ਸੰਗੀਤ ਦਾ ਮੁੱਖ ਉਦੇਸ਼ ਮਨੁੱਖ ਮਾਤਰ ਦੇ ਮਨ ਨੂੰ ਪ੍ਰਸੰਨ ਕਰਨਾ ਹੈ। ਇਸ ਲਈ ਸੰਗੀਤ ਦੇ ਅੰਗ-ਅੰਗ ਵਿਚ ਆਕਰਸ਼ਣ ਪਾਇਆ ਜਾਂਦਾ ਹੈ। ਇਹ ਆਕਰਸ਼ਣ ਮੁੱਖ ਤੌਰ 'ਤੇ ਕਲਾਕਾਰਾਂ ਦੇ ਗੁਣਾਂ 'ਤੇ ਨਿਰਭਰ ਕਰਦਾ ਹੈ। ਜੇਕਰ ਕਿਸੇ ਕਲਾਕਾਰ ਜਾਂ ਤਬਲਾ ਵਾਦਨ ਵਿਚ ਕੁਝ ਦੋਸ਼ ਰਹਿ ਜਾਣ ਤਾਂ ਉਹ ਆਪਣੇ ਵਾਦਨ ਦੁਆਰਾ ਸ੍ਰੋਤਿਆਂ ਨੂੰ ਕਦੇ ਖੁਸ਼ ਨਹੀਂ ਕਰ ਸਕਦਾ। ਜਨਸਧਾਰਨ ਨੂੰ ਪ੍ਰਸੰਨ ਕਰਨ ਲਈ ਸੰਗੀਤ ਨੂੰ ਹੀ ਸ੍ਰੇਸ਼ਟ ਮਾਧਿਅਮ ਮੰਨਿਆ ਜਾਂਦਾ ਹੈ। ਹਰ ਇਕ ਤਬਲਾ ਵਾਦਕ ਨੂੰ ਵਾਦਕ ਦੇ ਗੁਣ ਜਿਵੇਂ : ਗੁਣੀਜਨਾਂ ਦੇ ਪ੍ਰਤੀ ਸ਼ਰਧਾ ਰੱਖਣਾ, ਨਿਤ-ਪ੍ਰਤੀ ਅਭਿਆਸ ਕਰਨਾ, ਲੈਅ ਤਾਲ ਅਤੇ ਸੁਰ ਦਾ ਪੂਰਾ ਗਿਆਨ ਰੱਖਣਾ, ਗਾਇਕ ਤੇ ਵਾਦਕ ਦੀ ਰੁਚੀ ਅਨੁਸਾਰ ਸੰਗਤ ਕਰਨਾ ਆਦਿ ਨੂੰ ਗ੍ਰਹਿਣ ਕਰਨਾ ਚਾਹੀਦਾ ਹੈ। ਵਾਦਕਾਂ ਦੇ ਦੋਸ਼ ਜਿਵੇਂ : ਬੇਤਾਲਾ ਵਜਾਉਣਾ, ਬੇਸੁਰਾ ਵਜਾਉਣਾ, ਬੋਲਾਂ ਦਾ ਸਹੀ ਨਿਕਾਸ ਨਾ ਕਰਨਾ, ਅਭਿਆਸ ਨਾ ਕਰਨਾ, ਨਸ਼ਿਆਂ ਦਾ ਪ੍ਰਯੋਗ ਕਰਨਾ, ਵਾਦਨ ਦੇ ਸਮੇਂ ਮੂੰਹ ਜਾਂ ਸਰੀਰ ਦੇ ਕਿਸੇ ਅੰਗ ਨੂੰ ਵਿਗਾੜਨਾ ਆਦਿ ਤੋਂ ਦੂਰ ਰਹਿਣਾ ਚਾਹੀਦਾ ਹੈ। ਜੇਕਰ ਹਰ ਤਬਲਾ ਵਾਦਕ ਇਨ੍ਹਾਂ ਗੁਣਾਂ ਅਤੇ ਦੋਸ਼ਾਂ ਦਾ ਧਿਆਨ ਰੱਖੇ ਤਾਂ ਸੱਚਮੁੱਚ ਹੀ ਉਹ ਇਕ ਵਧੀਆ ਵਾਦਕ ਬਣ ਸਕਦਾ ਹੈ।

## ਤਬਲਾ ਵਾਦਕ ਦੇ ਗੁਣ

ਇਕ ਤਬਲਾ ਵਾਦਕ ਨੂੰ ਤਦ ਹੀ ਉੱਤਮ ਤਬਲਾ ਵਾਦਕ ਮੰਨਿਆ ਜਾਂਦਾ ਹੈ

ਜਦੋਂ ਉਸ ਵਿਚ ਸੰਗੀਤ ਸੰਬੰਧੀ ਵਿਸ਼ੇਸ਼ ਗੁਣ ਹੋਣ। ਇਨ੍ਹਾਂ ਵਿਸ਼ੇਸ਼ ਗੁਣਾਂ ਦਾ ਵਰਣਨ ਇਸ ਪ੍ਰਕਾਰ ਹੈ :

1. ਕਿਸੇ ਵੀ ਵਿਅਕਤੀ ਨੂੰ ਕਿਸੇ ਵੀ ਵਿਸ਼ੇ ਵਿਚ ਉੱਤਮ ਬਣਨ ਲਈ ਸਭ ਤੋਂ ਪਹਿਲਾਂ ਗੁਣੀਜਨਾਂ ਪ੍ਰਤੀ ਸ਼ਰਧਾ ਰੱਖਣੀ ਬਹੁਤ ਜ਼ਰੂਰੀ ਹੈ।
2. ਚੰਗਾ ਵਾਦਕ ਕਲਾਕਾਰ ਬਣਨ ਲਈ ਇਹ ਜ਼ਰੂਰੀ ਹੈ ਕਿ ਉਹ ਸੰਗੀਤ ਸੰਬੰਧੀ ਵਿਸ਼ੇਸ਼ ਰੁਚੀ ਰੱਖਦਾ ਹੋਵੇ।
3. ਸੰਗੀਤ ਵਿਚ ਭੈਅ, ਘਬਰਾਹਟ ਨੂੰ ਦੂਰ ਕਰਨ ਲਈ ਕਲਾਕਾਰ ਵਿਚ ਆਤਮਵਿਸ਼ਵਾਸ ਦੀ ਭਾਵਨਾ ਹੋਣੀ ਚਾਹੀਦੀ ਹੈ ਤਦ ਹੀ ਉਹ ਆਪਣੀ ਕਲਾ ਨੂੰ ਉੱਤਮ ਬਣਾ ਸਕਦਾ ਹੈ।
4. ਵਾਦਕ ਕਲਾਕਾਰ ਨੂੰ ਆਪਣੀ ਕਲਾ ਜਿੰਦਾ ਰੱਖਣ ਲਈ ਅਜਿਹੇ ਕੁਝ ਨਿਯਮ ਬਣਾ ਲੈਣੇ ਚਾਹੀਦੇ ਹਨ ਜਿਨ੍ਹਾਂ ਨਾਲ ਉਹ ਆਪਣੀ ਕਲਾ ਦਾ ਨਿਯਮਿਤ ਰੂਪ ਵਿਚ ਅਭਿਆਸ ਕਰ ਸਕੇ।
5. ਇਕ ਵਾਦਕ ਕਲਾਕਾਰ ਨੂੰ ਤਾਂਲ, ਲੈਅ ਦੇ ਨਾਲ-ਨਾਲ ਗਾਇਨ ਦਾ ਗਿਆਨ ਹੋਣਾ ਵੀ ਜ਼ਰੂਰੀ ਹੈ। ਜੇਕਰ ਉਸ ਨੂੰ ਇਹ ਜਾਣਕਾਰੀ ਨਹੀਂ ਹੋਵੇਗੀ ਤਾਂ ਉਹ ਆਪਣੇ ਸਾਜ਼ ਨੂੰ ਸੁਰ ਨਹੀਂ ਕਰ ਸਕੇਗਾ। ਸਵਰ ਦਾ ਉੱਚਿਤ ਲਗਾਵ ਗਾਇਨ ਤੋਂ ਬਿਨਾਂ ਨਹੀਂ ਹੋ ਸਕਦਾ।
6. ਕਲਾਕਾਰ ਨੂੰ ਆਪਣੇ ਵਾਦ ਦੀ ਉਤਪਤੀ, ਵਿਕਾਸ ਅਤੇ ਉਸ ਸੰਬੰਧੀ ਹਰ ਪ੍ਰਕਾਰ ਦਾ ਗਿਆਨ ਹੋਣਾ ਚਾਹੀਦਾ ਹੈ।
7. ਇਕ ਚੰਗਾ ਅਤੇ ਉੱਤਮ ਤਬਲਾ ਵਾਦਕ ਬਣਨ ਲਈ ਵਾਦਕ ਨੂੰ ਸ਼ੁਰੂ ਤੋਂ ਹੀ ਇਸ ਗੱਲ ਦਾ ਵਿਸ਼ੇਸ਼ ਧਿਆਨ ਰੱਖਣਾ ਚਾਹੀਦਾ ਹੈ ਕਿ ਵਾਦਨ ਸਮੇਂ ਵਾਦ ਉਪਰ ਉਸਦੇ ਹੱਥ ਦਾ ਰਖਾਵ ਬਿਲਕੁਲ ਠੀਕ ਹੋਵੇ। ਜੇਕਰ ਸ਼ੁਰੂ ਤੋਂ ਹੱਥ ਦਾ ਰਖਾਵ ਠੀਕ ਨਹੀਂ ਹੋਵੇਗਾ ਤਾਂ ਬੋਲਾਂ ਦਾ ਨਿਕਾਸ ਅਤੇ ਬੋਲਾਂ ਦੀ ਸਪਸ਼ਟਤਾ ਠੀਕ ਨਹੀਂ ਹੋਵੇਗੀ। ਬੋਲਾਂ ਦੀ ਸਫਾਈ, ਹੱਥ ਦਾ ਰਖਾਵ ਅਤੇ ਹੱਥ ਦੀ ਤਿਆਰੀ 'ਤੇ ਵਿਸ਼ੇਸ਼ ਧਿਆਨ ਦੇਣਾ ਬਹੁਤ ਜ਼ਰੂਰੀ ਹੈ।
8. ਵਾਦਕ ਦਾ ਹੱਥ ਹਲਕਾ ਹੋਣਾ ਚਾਹੀਦਾ ਹੈ। ਵਾਦਨ ਦੀ ਵਿਧੀ ਅਤੇ ਸਿਧੀ ਸਥਾਨ ਦਾ ਗਿਆਨ ਹੋਣਾ ਚਾਹੀਦਾ ਹੈ।
9. ਵਾਦਕ ਕਲਾਕਾਰ ਨੂੰ ਸੰਗੀਤ ਦੇ ਕ੍ਰਿਆਤਮਿਕ ਅਤੇ ਸਿਧਾਂਤਕ ਪੱਖ ਸੰਬੰਧੀ ਪੂਰਨ ਰੂਪ ਵਿਚ ਜਾਣਕਾਰੀ ਹੋਣੀ ਚਾਹੀਦੀ ਹੈ ਤਾਂ ਜੋ ਰਚਨਾਵਾਂ ਨੂੰ ਲਿਪੀਬੱਧ ਕੀਤਾ ਜਾ ਸਕੇ।

10. ਇਕ ਵਧੀਆ ਤਬਲਾ ਵਾਦਕ ਬਣਨ ਲਈ ਉਸ ਵਿਚ ਇਕਾਗਰ ਸ਼ਕਤੀ ਦਾ ਹੋਣਾ ਬਹੁਤ ਜ਼ਰੂਰੀ ਹੈ। ਬੌਧਿਕ ਸਥਿਰਤਾ, ਸ਼ਾਂਤ ਸੁਭਾਅ ਦਾ ਹੋਣਾ ਜ਼ਰੂਰੀ ਹੈ। ਇਕ ਵਾਦਕ ਕਲਾਕਾਰ ਨੂੰ ਗ੍ਰਹਿ ਦਾ ਵੀ ਗਿਆਨ ਹੋਣਾ ਚਾਹੀਦਾ ਹੈ ਜਿਸ ਤੋਂ ਉਹ ਮਾਤਰਾ ਦਾ ਪ੍ਰਮਾਣ ਗਣਿਤ ਦੇ ਆਧਾਰ 'ਤੇ ਦੁਗਣ, ਤਿਗੁਣ ਅਤੇ ਚੌਗੁਣ ਆਦਿ ਲੈਅਕਾਰੀਆਂ ਸਹਿਤ ਕਰ ਸਕੇ।
11. ਵਾਦਨ ਦੀ ਕ੍ਰਿਆ ਵਿਚ ਸੰਪੂਰਨਤਾ ਦਾ ਹੋਣਾ ਜ਼ਰੂਰੀ ਹੈ। ਸਧਾਰਨ ਤੋਂ ਸਧਾਰਨ ਬੋਲਾਂ ਦਾ ਮੁਲਾਇਮੀਅਮਤ ਦੇ ਨਾਲ ਤਾਲ ਅਤੇ ਲੈਅਬੱਧ ਹੋ ਕੇ ਆਤਵਿਸ਼ਵਾਸ ਨਾਲ ਕੀਤਾ ਗਿਆ ਪ੍ਰਦਰਸ਼ਨ ਉਸ ਦੇ ਵਾਦਨ ਵਿਚ ਮਧੁਰਤਾ ਅਤੇ ਆਕਰਸ਼ਣ ਪੈਦਾ ਕਰਨ ਵਿਚ ਸਹਾਈ ਹੁੰਦਾ ਹੈ।
12. ਵਾਦਕ ਨੂੰ ਸਮ, ਲੈਅ ਅਤੇ ਤਾਲ ਆਦਿ ਦਾ ਪੂਰਾ ਗਿਆਨ ਹੋਣਾ ਚਾਹੀਦਾ ਹੈ ਕਿਉਂਕਿ ਤਾਲ ਸੰਗੀਤ ਰੂਪੀ ਭਵਨ ਦੀ ਨੀਂਹ ਹੈ ਤਾਲ ਦੇ ਬਿਨਾਂ ਸੰਗੀਤ ਮ੍ਰਿਤਕ ਸੰਗੀਤ ਦੇ ਸਮਾਨ ਹੋ ਜਾਂਦਾ ਹੈ। ਇਸ ਲਈ ਰਚਨਾ ਦੇ ਅਨੁਕੂਲ ਤਾਲ, ਤਾਲ ਦੇ ਅਨੁਕੂਲ ਲੈਅ ਆਦਿ ਦੇ ਉੱਚਿਤ ਪ੍ਰਯੋਗ ਦੇ ਨਾਲ ਹੀ ਉਹ ਆਪਣੀ ਵਾਦਨ ਕਲਾ ਵਿਚ ਰਸ ਦੀ ਅਨੁਭੂਤੀ ਕਰ ਸਕੇਗਾ।
13. ਤਬਲਾ ਵਾਦਕ ਨੂੰ ਗਾਇਨ ਜਾਂ ਵਾਦਨ ਦੇ ਮੁਤਾਬਿਕ ਹੀ ਸੰਗਤ ਕਰਨੀ ਚਾਹੀਦੀ ਹੈ।
14. ਸੁਤੰਤਰ ਤਬਲਾ ਵਾਦਨ ਦੇ ਸਮੇਂ ਬੋਲਾਂ ਦੀ ਚੋਣ ਵਿਸ਼ੇਸ਼ ਰੂਪ ਨਾਲ ਕਰਨੀ ਚਾਹੀਦੀ ਹੈ। ਇਹ ਚੋਣ ਇਸ ਢੰਗ ਨਾਲ ਹੋਣੀ ਚਾਹੀਦੀ ਹੈ ਕਿ ਵਾਦਕ ਘੱਟ ਤੋਂ ਘੱਟ ਸਮੇਂ ਵਿਚ ਸ੍ਰੋਤਿਆਂ ਦਾ ਧਿਆਨ ਆਕਰਸ਼ਿਤ ਕਰ ਸਕੇ।
15. ਵਾਦਕ ਕਲਾਕਾਰ ਆਪਣੀ ਰਚਨਾ ਨੂੰ ਜਿਸ ਵਿਸ਼ੇਸ਼ ਸ਼ੈਲੀ ਰਾਹੀਂ ਪੇਸ਼ ਕਰਨ ਜਾ ਰਿਹਾ ਹੈ, ਉਸ ਦੇ ਬਾਰੇ ਉਸ ਨੂੰ ਪਰੰਪਰਾਗਤ ਜਾਣਕਾਰੀ ਹੋਣੀ ਚਾਹੀਦੀ ਹੈ। ਇਹ ਇਕ ਅਜਿਹੀ ਕਲਾ ਹੈ ਜਿਸ ਨੂੰ ਲੇਖਣੀ ਵਿਚ ਬੰਦ ਨਹੀਂ ਕੀਤਾ ਜਾ ਸਕਦਾ। ਇਹ ਕਲਾ ਤਾਂ ਸਿਰਫ ਵਾਦਕ ਨੂੰ ਤਦ ਹੀ ਚੰਗੀ ਤਰ੍ਹਾਂ ਆ ਸਕਦੀ ਹੈ ਜਦ ਉਸ ਨੇ ਇਸ ਕਲਾ ਨੂੰ ਉੱਚਿਤ ਗੁਰੂ ਕੋਲੋਂ ਪ੍ਰਾਪਤ ਕੀਤਾ ਹੋਵੇ।
16. ਇਕ ਚੰਗੇ ਅਤੇ ਕੁਸ਼ਲ ਵਾਦਕ ਦਾ ਵਿਅਕਤੀਤਵ ਅਤੇ ਬੈਠਕ ਅਜਿਹੀ ਹੋਣੀ ਚਾਹੀਦੀ ਹੈ ਜੋ ਸ੍ਰੋਤਿਆਂ ਨੂੰ ਸਹਿਜੇ ਹੀ ਪ੍ਰਭਾਵਿਤ ਕਰ ਸਕੇ। ਵਾਦਕ ਦਾ ਸੁਭਾਅ ਬਹੁਤ ਮਧੁਰ ਹੋਣਾ ਚਾਹੀਦਾ ਹੈ। ਇਸ ਗੁਣ ਕਰਕੇ ਉਸ ਦੀ ਜ਼ਿਆਦਾ ਪ੍ਰਸਿੱਧੀ ਤਾਂ ਹੁੰਦੀ ਹੀ ਹੈ, ਇਸ ਤੋਂ ਇਲਾਵਾ ਇਹੀ ਗੁਣ ਉਸ ਨੂੰ

ਵਧੀਆ ਤਬਲਾ ਵਾਦਕ ਸਿੱਧ ਕਰਨ ਵਿਚ ਵੀ ਬਹੁਤ ਸਹਾਈ ਹੁੰਦਾ ਹੈ।

## ਤਬਲਾ ਵਾਦਕ ਦੇ ਦੋਸ਼

ਹਰ ਇਕ ਤਬਲਾ ਵਾਦਕ ਨੂੰ ਆਪਣੇ ਆਪ ਨੂੰ ਵਿਸ਼ੇਸ਼ ਅਤੇ ਉੱਤਮ ਤਬਲਾ ਵਾਦਕ ਸਿੱਧ ਕਰਨ ਲਈ ਜਿਨ੍ਹਾਂ ਦੋਸ਼ਾਂ ਤੋਂ ਮੁਕਤ ਰਹਿਣਾ ਚਾਹੀਦਾ ਹੈ ਉਨ੍ਹਾਂ ਦਾ ਵਰਣਨ ਹੇਠ ਲਿਖਤ ਅਨੁਸਾਰ ਹੈ :

1. ਵਾਦਕਾਂ ਨੂੰ ਨਸ਼ੀਲੇ ਪਦਾਰਥਾਂ ਦਾ ਪ੍ਰਯੋਗ ਨਹੀਂ ਕਰਨਾ ਚਾਹੀਦਾ। ਇਸ ਦੇ ਪ੍ਰਯੋਗ ਨਾਲ ਵਾਦਕ ਕਲਾਕਾਰ ਆਪਣਾ ਆਤਮਵਿਸ਼ਵਾਸ ਖੋ ਬੈਠਦਾ ਹੈ। ਆਤਮਵਿਸ਼ਵਾਸ ਦੀ ਕਮੀ ਨਾਲ ਵਾਦਕ ਦਾ ਮਾਨਸਿਕ ਸੰਤੁਲਨ ਵਿਗੜ ਜਾਂਦਾ ਹੈ। ਜਿਸ ਦੇ ਫਲਸਰੂਪ ਉਹ ਆਪਣੀ ਕਲਾ ਨੂੰ ਠੀਕ ਤਰ੍ਹਾਂ ਪੇਸ਼ ਕਰਨ ਵਿਚ ਸਫਲ ਨਹੀਂ ਹੁੰਦਾ।
2. ਵਾਦਨ ਕਰਦੇ ਸਮੇਂ ਵਾਦਕ ਦੀ ਮੁਦਰਾ, ਬੈਠਕ ਦਾ ਢੰਗ ਨਹੀਂ ਵਿਗੜਨਾ ਚਾਹੀਦਾ। ਕਈ ਤਬਲਾ ਵਾਦਕ ਵਾਦਨ ਕਰਦੇ ਸਮੇਂ ਆਪਣੇ ਸਿਰ ਨੂੰ ਬਹੁਤ ਹਿਲਾਉਂਦੇ ਹਨ, ਮੂੰਹ ਨੂੰ ਵਿਗਾੜ ਲੈਂਦੇ ਹਨ, ਤਬਲਾ ਜ਼ੋਰ ਲਗਾ ਕੇ ਵਜਾਉਂਦੇ ਹਨ। ਅਜਿਹਾ ਕਰਨ ਨਾਲ ਉਹਨਾਂ ਦੀ ਸਥਿਤੀ ਬਹੁਤ ਹੀ ਹਾਸੋਹੀਣੀ ਹੋ ਜਾਂਦੀ ਹੈ।
3. ਸੁਤੰਤਰ ਤਬਲਾ ਵਾਦਨ ਵਿਚ ਬੋਲਾਂ ਦਾ ਵਿਸ਼ੇਸ਼ ਮਹੱਤਵ ਹੁੰਦਾ ਹੈ ਅਰਥਾਤ ਵਾਦਨ ਕ੍ਰਿਆ ਪੇਸ਼ ਕਰਦੇ ਸਮੇਂ ਜੇਕਰ ਖਾਸ ਅਤੇ ਉੱਚਿਤ ਬੋਲਾਂ ਦਾ ਪ੍ਰਯੋਗ ਨਹੀਂ ਕੀਤਾ ਜਾਂਦਾ ਤਾਂ ਸ੍ਰੋਤਿਆਂ ਨੂੰ ਆਕਰਸ਼ਿਤ ਕਰਨਾ ਮੁਸ਼ਕਿਲ ਹੋ ਜਾਂਦਾ ਹੈ। ਇਸ ਲਈ ਇਹ ਵੀ ਇਕ ਵੱਡਾ ਦੋਸ਼ ਮੰਨਿਆ ਜਾਂਦਾ ਹੈ।
4. ਜਦੋਂ ਵਾਦਕ ਆਪਣੀ ਕਲਾ ਨੂੰ ਪੇਸ਼ ਕਰਦੇ ਸਮੇਂ ਪ੍ਰਯੋਗ ਕੀਤੇ ਗਏ ਬੋਲ ਸਮੂਹਾਂ ਨੂੰ ਇਕ ਤੋਂ ਵੱਧ ਵਾਰ ਦੁਹਰਾਏ ਤਾਂ ਉਹ ਉਸ ਦਾ ਦੋਸ਼ ਮੰਨਿਆ ਜਾਂਦਾ ਹੈ। ਇਸ ਦੋਸ਼ ਤੋਂ ਮੁਕਤ ਹੋਣ ਦੇ ਲਈ ਵਾਦਕ ਕਲਾਕਾਰ ਕੋਲ ਲੋੜੀਂਦੀ ਮਾਤਰਾ ਵਿਚ ਸਬਕ ਦਾ ਹੋਣਾ ਬਹੁਤ ਜ਼ਰੂਰੀ ਹੈ।
5. ਅਭਿਆਸ ਦਾ ਸੰਗੀਤ ਵਿਚ ਵਿਸ਼ੇਸ਼ ਮਹੱਤਵ ਹੁੰਦਾ ਹੈ। ਕਲਾਕਾਰ ਕੋਲ ਬੇਸ਼ਕ ਲੋੜੀਂਦੀ ਮਾਤਰਾ ਵਿਚ ਸੰਗੀਤਕ ਸਮੱਗਰੀ ਕਿਉਂ ਨਾ ਹੋਵੇ ਪਰੰਤੂ ਜੇਕਰ ਉਹ ਉਸ ਸਮੱਗਰੀ ਨੂੰ ਪੇਸ਼ ਕਰਨ ਲਈ ਹਰ ਰੋਜ ਅਭਿਆਸ ਨਹੀਂ ਕਰੇਗਾ ਤਾਂ ਉਹ ਉਸ ਨੂੰ ਠੀਕ ਢੰਗ ਨਾਲ ਪੇਸ਼ ਨਹੀਂ ਕਰ ਸਕੇਗਾ। ਇਸ ਤਰ੍ਹਾਂ ਅਭਿਆਸ ਦੀ ਕਮੀ ਕਰਕੇ ਉਹ ਆਪਣੀ ਕਲਾ ਦਾ ਪ੍ਰਦਰਸ਼ਨ ਸਹੀ ਢੰਗ ਨਾਲ ਪੇਸ਼ ਕਰਨ ਵਿਚ ਅਸਮਰਥ ਹੋਵੇਗਾ।

6. ਵਾਦਕ ਨੂੰ ਚਾਹੀਦਾ ਹੈ ਕਿ ਗਾਇਨ, ਵਾਦਨ ਅਤੇ ਨ੍ਰਿਤ ਦੀ ਸੰਗਤ ਕਰਦੇ ਸਮੇਂ ਗਾਇਕ ਜਾਂ ਵਾਦਕ ਦੀ ਲੈਅ, ਤਾਲ ਦਾ ਪੂਰਾ ਧਿਆਨ ਰੱਖੇ। ਲੈਅ ਘੱਟਣੀ ਜਾਂ ਵੱਧਣੀ ਨਹੀਂ ਚਾਹੀਦੀ।
7. ਲੈਅ, ਬੈਠਕ, ਸਹੀ ਬੋਲਾਂ ਦੀ ਚੋਣ ਤੋਂ ਇਲਾਵਾ ਤਬਲਾ ਵਾਦਕ ਨੂੰ ਬੇਤਾਲਾ ਵੀ ਨਹੀਂ ਵਜਾਉਣਾ ਚਾਹੀਦਾ।
8. ਜਿੱਥੇ ਗਾਇਕ ਆਪਣੀ ਸੁਰੀਲੀ ਆਵਾਜ਼ ਰਾਹੀਂ ਸ੍ਰੋਤਿਆਂ ਨੂੰ ਆਕਰਸ਼ਿਤ ਕਰ ਸਕਦਾ ਹੈ ਉੱਥੇ ਜੇਕਰ ਤਬਲਾ ਵਾਦਕ ਵਾਦਨ ਕਰਦੇ ਸਮੇਂ ਬੇਸੁਰਾ ਤਬਲਾ ਵਜਾਉਂਦਾ ਹੈ ਤਾਂ ਉਸ ਦਾ ਪ੍ਰਭਾਵ ਨਸ਼ਟ ਹੋ ਜਾਂਦਾ ਹੈ। ਕਹਿਣ ਤੋਂ ਭਾਵ ਬੇਸੁਰਾ ਜਾਂ ਬਿਨਾਂ ਮਿਲਾਏ ਤਬਲਾ ਨਹੀਂ ਵਜਾਉਣਾ ਚਾਹੀਦਾ।
9. ਜਦੋਂ ਕੋਈ ਗਾਇਕ ਜਾਂ ਵਾਦਕ ਕਲਾਕਾਰ ਗਾਇਨ ਜਾਂ ਵਾਦਨ ਕਰਦੇ ਸਮੇਂ ਆਲਾਪ, ਤੋੜੇ ਜਾਂ ਤਾਨਾਂ ਦਾ ਗਾਇਨ/ਵਾਦਨ ਕਰ ਰਿਹਾ ਹੋਵੇ ਤਾਂ ਤਬਲਾ ਵਾਦਕ ਨੂੰ ਚਾਹੀਦਾ ਹੈ ਕਿ ਸੰਗਤ ਕਰਦੇ ਸਮੇਂ ਉਹ ਸਿੱਧੇ-ਸਿੱਧੇ ਠੇਕੇ ਦਾ ਪ੍ਰਯੋਗ ਕਰੇ। ਉਸ ਕ੍ਰਿਆ ਵਿਚ ਹੋਰ ਬੋਲਾਂ ਦਾ ਪ੍ਰਯੋਗ ਕਰਨ ਨਾਲ ਵਾਦਨ 'ਤੇ ਬੁਰਾ ਪ੍ਰਭਾਵ ਪੈਂਦਾ ਹੈ।
10. ਸੰਗੀਤ ਇਕ ਅਜਿਹੀ ਕਲਾ ਹੈ ਜਿਸ ਦੀਆਂ ਵੰਨਗੀਆਂ ਜਾਂ ਸ਼ੈਲੀਆਂ ਨੂੰ ਉੱਚਿਤ ਢੰਗ ਨਾਲ ਸਹੀ ਰੂਪ ਵਿਚ ਸੁਰਲਿਪੀਬੱਧ ਜਾਂ ਤਾਲਲਿਪੀਬੱਧ ਨਹੀਂ ਕੀਤਾ ਜਾ ਸਕਦਾ। ਅਰਥਾਤ ਸੰਗੀਤ ਦੀਆਂ ਸਾਰੀਆਂ ਬਾਰੀਕੀਆਂ ਨੂੰ ਨਹੀਂ ਦਰਸਾਇਆ ਜਾ ਸਕਦਾ। ਇਸ ਕਲਾ ਨੂੰ ਕੇਵਲ ਤਦ ਹੀ ਸਿੱਖਿਆ ਜਾ ਸਕਦਾ ਹੈ ਜੇਕਰ ਯੋਗ ਗੁਰੂ ਕੋਲੋਂ ਤਾਲੀਮ ਹਾਸਲ ਕੀਤੀ ਹੋਵੇ। ਇਸ ਲਈ ਵਾਦਕ ਕਲਾਕਾਰ ਲਈ ਜ਼ਰੂਰੀ ਹੈ ਕਿ ਉਹ ਚੰਗੇ, ਯੋਗ ਗੁਰੂ ਕੋਲੋਂ ਸਿੱਖਿਆ ਪ੍ਰਾਪਤ ਕਰੇ।
11. ਅੱਜ ਦੇ ਯੁੱਗ ਵਿਚ ਇਕ ਚੰਗਾ ਅਤੇ ਉੱਤਮ ਤਬਲਾ ਵਾਦਕ/ਕਲਾਕਾਰ ਬਣਨ ਲਈ ਉਸ ਨੂੰ ਰਾਜਨੀਤੀ ਤੋਂ ਬਚਣਾ ਚਾਹੀਦਾ ਹੈ।

ਵਾਦਕਾਂ ਨੂੰ ਚਾਹੀਦਾ ਹੈ ਕਿ ਉਪਰ ਲਿਖੇ ਹੋਏ ਗੁਣਾਂ ਤੋਂ ਇਲਾਵਾ ਬੋਲਾਂ ਨੂੰ ਵਜਾਉਣ ਦੀ ਸਪਸ਼ਟਤਾ, ਮਧੁਰ ਅਤੇ ਗੰਭੀਰਤਾ ਦੇ ਨਾਲ ਵਜਾਉਣ ਦਾ ਕੌਸ਼ਲ, ਦੂਸਰੇ ਵਾਦਾਂ ਦਾ ਅਨੁਸਰਣ ਕਰਨ ਦੀ ਯੋਗਤਾ, ਸਾਵਧਾਨੀ ਪੂਰਵਕ ਮਿਹਨਤ ਕਰਨ ਦੀ ਸ਼ਕਤੀ ਅਤੇ ਅਲੱਗ-ਅਲੱਗ ਰਚਨਾਵਾਂ ਨੂੰ ਵਜਾਉਣ ਦੀ ਪ੍ਰਬੀਨਤਾ ਆਦਿ ਨੂੰ ਗ੍ਰਹਿਣ ਕਰਨ ਅਤੇ ਔਗੁਣਾਂ ਦਾ ਤਿਆਗ ਕਰਨਾ। ਅਜਿਹਾ ਕਰਣ ਨਾਲ ਹੀ ਸਧਾਰਨ ਤਬਲਾ ਵਾਦਕ ਇਕ ਕੁਸ਼ਲ ਅਤੇ ਉੱਤਮ ਤਬਲਾ ਵਾਦਕ ਬਣਨ ਦੇ ਯੋਗ ਹੋ ਸਕਦਾ ਹੈ।

# ਇਕ ਕੁਸ਼ਲ ਤਬਲਾ ਵਾਦਕ ਬਣਨ ਵਿਚ ਅਭਿਆਸ ਦਾ ਮਹੱਤਵ

ਪ੍ਰਤੇਕ ਕਲਾ ਦੀ ਉਨਤੀ ਕੁਝ ਨਵੀਆਂ ਅਤੇ ਕੁਝ ਪੁਰਾਣੀਆਂ ਸੰਭਾਵਨਾਵਾਂ 'ਤੇ ਨਿਰਭਰ ਕਰਦੀ ਹੈ। ਜਿਸ ਤਰ੍ਹਾਂ ਹਰੇਕ ਕਲਾ ਵਿਚ ਕੁਝ ਪੁਰਾਣੀਆਂ ਗੱਲਾਂ ਹੁੰਦੀਆਂ ਹਨ, ਉਸੇ ਤਰ੍ਹਾਂ ਹਰੇਕ ਕਲਾ ਵਿਚ ਕੁਝ ਨਵੀਆਂ ਗੱਲਾਂ ਮਿਲਦੀਆਂ ਹਨ। ਇਹ ਗੱਲ ਹਰੇਕ ਕਲਾ 'ਤੇ ਲਾਗੂ ਹੁੰਦੀ ਹੈ। ਠੀਕ ਇਹੀ ਗੱਲ ਤਬਲਾ ਵਾਦਨ 'ਤੇ ਵੀ ਲਾਗੂ ਹੁੰਦੀ ਹੈ। ਅੱਜ ਦੇ ਤਾਲ ਸੰਬੰਧੀ ਵਾਦਾਂ ਵਿਚ ਸਭ ਤੋਂ ਅਧਿਕ ਲੋਕਪ੍ਰਿਯ ਵਾਦ ਤਬਲਾ ਹੈ। ਤਬਲੇ ਦੇ ਪ੍ਰਚਾਰ ਤੋਂ ਪਹਿਲਾਂ ਸੰਗੀਤ ਦੇ ਖੇਤਰ ਵਿਚ ਪਖਾਵਜ ਨੂੰ ਇਹੀ ਸਥਾਨ ਪ੍ਰਾਪਤ ਸੀ। ਤਬਲੇ ਦਾ ਜਨਮ ਕਦੋਂ ਹੋਇਆ ਜਾਂ ਕਿਸ ਵਿਸ਼ੇਸ਼ ਵਿਅਕਤੀ ਦੁਆਰਾ ਹੋਇਆ, ਇਸ ਸੰਬੰਧੀ ਨਿਸ਼ਚਿਤ ਰੂਪ ਵਿਚ ਕੁਝ ਕਹਿਣਾ ਕਠਿਨ ਹੈ। ਤਬਲਾ ਵਾਦ ਦੇ ਜਨਮ ਤੋਂ ਲੈ ਕੇ ਹੁਣ ਤੱਕ ਇਹ ਵਾਦ ਉਨਤੀ ਦੇ ਸਿਖਰ ਨੂੰ ਛੂਹ ਚੁੱਕਿਆ ਹੈ। ਸੰਗੀਤ ਨਾਲ ਜੁੜੇ ਵਿਅਕਤੀ ਹੀ ਨਹੀਂ ਸਗੋਂ ਆਮ ਲੋਕ ਵੀ ਤਬਲੇ ਦੀ ਮਹੱਤਤਾ ਤੋਂ ਭਲੀਭਾਂਤ ਜਾਣੂ ਹੋ ਚੁੱਕੇ ਹਨ। ਅੱਜ ਦੇ ਯੁੱਗ ਵਿਚ ਕੋਈ ਵੀ ਅਜਿਹਾ ਸੰਗੀਤ ਖੇਤਰ ਨਹੀਂ ਬਚਿਆ ਜਿਸ ਵਿਚ ਤਬਲੇ ਦੀ ਸ਼ਮੂਲੀਅਤ ਨਾ ਹੁੰਦੀ ਹੋਵੇ। ਹਿੰਦੁਸਤਾਨੀ ਸੰਗੀਤ ਅਤੇ ਗੁਰਮਤਿ ਸੰਗੀਤ ਤੋਂ ਇਲਾਵਾ ਪੱਛਮੀ ਸੰਗੀਤ ਵਿਚ ਵੀ ਤਬਲੇ ਦਾ ਮਹੱਤਵ ਵੱਧ ਗਿਆ ਹੈ। ਅੱਜ ਅਸੀਂ ਇਹ ਕਹਿ ਸਕਦੇ ਹਾਂ ਕਿ ਜੋ ਸਥਾਨ ਸੰਗੀਤ ਦੇ ਖੇਤਰ ਵਿਚ ਤਬਲੇ ਨੂੰ ਪ੍ਰਾਪਤ ਹੋਇਆ ਹੈ, ਉਹ ਹੋਰ ਕਿਸੇ ਤਾਲ ਸਾਜ਼ ਨੂੰ ਪ੍ਰਾਪਤ ਨਹੀਂ ਹੋਇਆ।

ਤਬਲੇ ਦਾ ਜਨਮ ਸੰਗੀਤ ਦੀ ਇਕ ਵਿਸ਼ੇਸ਼ ਪ੍ਰਕਾਰ ਦੀ ਮਧੁਰ ਗਾਇਕੀ ਨਾਲ ਸੰਗਤ ਕਰਨ ਹਿਤ ਹੋਇਆ ਮੰਨਿਆ ਜਾਂਦਾ ਹੈ। ਤਬਲੇ ਦੀ ਸੰਗਤ ਦਾ ਸੰਬੰਧ ਗਾਇਨ, ਵਾਦਨ ਅਤੇ ਨ੍ਰਿਤ ਤਿੰਨਾਂ ਕਲਾਵਾਂ ਨਾਲ ਹੈ। ਸੰਗਤ ਤੋਂ ਇਲਾਵਾ ਤਬਲੇ ਦਾ ਪ੍ਰਯੋਗ ਸੁਤੰਤਰ ਵਾਦਨ ਭਾਵ ਸੋਲੋ ਦੇ ਰੂਪ ਵਿਚ ਵੀ ਕੀਤਾ ਜਾਂਦਾ ਹੈ। ਇਸ ਤਰ੍ਹਾਂ ਤਬਲਾ ਵਾਦਕ ਨੂੰ ਸੰਗਤਕਾਰ ਅਤੇ ਸੁਤੰਤਰ ਵਾਦਕ

ਦੀਆਂ ਦੋ ਭੂਮਿਕਾਵਾਂ ਨਿਭਾਉਣੀਆਂ ਹੁੰਦੀਆਂ ਹਨ। ਤਬਲਾ ਵਾਦਨ ਦੇ ਇਨ੍ਹਾਂ ਦੋਹਾਂ ਖੇਤਰਾਂ ਨੂੰ ਦੇਖਦਿਆਂ ਸਹਿਜੇ ਹੀ ਅਨੁਮਾਨ ਲਗਾਇਆ ਜਾ ਸਕਦਾ ਹੈ ਕਿ ਇਕ ਕੁਸ਼ਲ ਤਬਲਾ ਵਾਦਕ ਬਣਨ ਵਿਚ ਅਭਿਆਸ ਦਾ ਕੀ ਮਹੱਤਵ ਹੈ। ਤਬਲਾ ਵਾਦਨ ਦੇ ਇਨ੍ਹਾਂ ਦੋਹਾਂ ਪੱਖਾਂ 'ਤੇ ਵਿਚਾਰ ਕਰਨਾ ਵੀ ਬਹੁਤ ਜ਼ਰੂਰੀ ਹੈ।

## ਤਬਲੇ ਉੱਤੇ ਸੰਗਤ ਦਾ ਉਦੇਸ਼ :

ਤਬਲੇ ਉੱਤੇ ਸੰਗਤ ਦਾ ਮੁੱਖ ਉਦੇਸ਼ ਗਾਇਨ, ਵਾਦਨ ਅਤੇ ਨ੍ਰਿਤ ਵਿਚ ਲੈਅ ਅਤੇ ਤਾਲ ਨੂੰ ਸਥਾਪਿਤ ਕਰਨਾ ਅਤੇ ਇਨ੍ਹਾਂ ਤਿੰਨਾਂ ਕਲਾਵਾਂ ਨੂੰ ਅਧਿਕ ਪ੍ਰਭਾਵਸ਼ਾਲੀ ਬਨਾਉਣਾ ਹੈ। ਇਕ ਤਬਲਾ ਵਾਦਕ ਲਈ ਸੰਗਤ ਕਰਨਾ ਇਕ ਵਿਸ਼ੇਸ਼ ਕਲਾ ਹੈ, ਜੋ ਨਿਰੰਤਰ ਅਭਿਆਸ ਅਤੇ ਉਸਤਾਦਾਂ ਦੇ ਅਸ਼ੀਰਵਾਦ ਦੁਆਰਾ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ। ਸੰਗਤ ਕਰਨ ਤੋਂ ਪਹਿਲਾਂ ਸਾਨੂੰ ਪਤਾ ਹੋਣਾ ਚਾਹੀਦਾ ਹੈ ਕਿ ਸੰਗਤ ਗਾਇਨ ਨਾਲ ਕਰਨੀ ਹੈ ਜਾਂ ਵਾਦਨ ਨਾਲ ਜਾਂ ਨ੍ਰਿਤ ਨਾਲ। ਜੇਕਰ ਸੰਗਤ ਗਾਇਨ ਨਾਲ ਕਰਨੀ ਹੈ ਤਾਂ ਗਾਇਕੀ ਦੇ ਪ੍ਰਕਾਰ ਨੂੰ ਸਮਝ ਲੈਣਾ ਚਾਹੀਦਾ ਹੈ। ਇਸੀ ਤਰ੍ਹਾਂ ਵਾਦਨ ਜਾਂ ਨ੍ਰਿਤ ਦੇ ਪ੍ਰਕਾਰ ਨੂੰ ਵੀ ਸਮਝ ਲੈਣਾ ਚਾਹੀਦਾ ਹੈ।

ਜਦੋਂ ਖ਼ਿਆਲ ਸ਼ੈਲੀ ਨਾਲ ਸੰਗਤ ਕਰਨੀ ਹੈ ਤਾਂ ਸੰਗਤ ਕਰਨ ਦਾ ਖੇਤਰ ਸੀਮਿਤ ਰਹੇਗਾ। ਧਰੁਪਦ ਗਾਇਕੀ ਦੀ ਸੰਗਤ ਲਈ ਸਾਥ ਵਜਾਉਣ ਦਾ ਅਭਿਆਸ ਕਰਨਾ ਜ਼ਰੂਰੀ ਹੋਵੇਗਾ। ਇਸ ਤੋਂ ਇਲਾਵਾ ਇਕ ਤਬਲਾ ਵਾਦਕ ਦੇ ਲਈ ਲੈਅ ਅਤੇ ਤਾਲ ਵਿਚ ਪਰਪੱਕ ਹੋਣਾ ਜ਼ਰੂਰੀ ਹੈ, ਜੋ ਅਭਿਆਸ ਦੁਆਰਾ ਹੀ ਸਿੱਧ ਕੀਤਾ ਜਾ ਸਕਦਾ ਹੈ। ਲੈਅ ਅਤੇ ਤਾਲ ਤੋਂ ਬਾਹਰ ਹੋਣ ਨਾਲ ਸੰਗੀਤ ਨੀਰਸ ਹੋ ਜਾਂਦਾ ਹੈ। ਸੰਗੀਤ ਵਿਚ ਸੌਂਦਰਯ ਭਾਵ ਨੂੰ ਕਾਇਮ ਰੱਖਣ ਲਈ ਤਬਲਾ ਵਾਦਕ ਦਾ ਬਹੁਤ ਵੱਡਾ ਹੱਥ ਹੁੰਦਾ ਹੈ। ਸੰਗਤ ਕਰਨ ਦਾ ਮੁੱਖ ਉਦੇਸ਼ ਗਾਇਨ, ਵਾਦਨ ਅਤੇ ਨ੍ਰਿਤ ਦੀਆਂ ਕ੍ਰਿਆਵਾਂ ਵਿਚ ਚਾਰ ਚੰਨ ਲਗਾਉਣਾ ਹੁੰਦਾ ਹੈ। ਇਕ ਕੁਸ਼ਲ ਸੰਗਤਕਾਰ ਆਪਣੀ ਸੰਗਤ ਨਾਲ ਸੰਗੀਤ ਦੀਆਂ ਵੱਖ-ਵੱਖ ਵੰਨਗੀਆਂ ਵਿਚ ਸੌਂਦਰਯ ਭਾਵ ਪੈਦਾ ਕਰਦਾ ਹੈ।

## ਸੋਲੋ ਵਾਦਨ :

ਸੋਲੋ ਵਾਦਨ, ਸੰਗਤ ਕਰਨ ਵਾਂਗ ਘੱਟ ਕਠਿਨ ਨਹੀਂ ਹੈ। ਇਸ ਦੇ ਲਈ ਬਹੁਤ ਅਭਿਆਸ ਅਤੇ ਵਿਧੀਪੂਰਵਕ ਸਿੱਖਿਆ ਦੀ ਜ਼ਰੂਰਤ ਹੁੰਦੀ ਹੈ। ਸੋਲੋ ਵਾਦਨ ਦਾ ਭਾਵ ਸੁਤੰਤਰ ਵਾਦਨ ਕਰਨਾ ਹੁੰਦਾ ਹੈ। ਇਕ ਤਬਲਾ ਵਾਦਕ ਨੂੰ ਸੋਲੋ ਵਜਾਉਣ ਵਿਚ ਵੀ ਨਿਪੁੰਨਤਾ ਪ੍ਰਾਪਤ ਕਰਨੀ ਬਹੁਤ ਜ਼ਰੂਰੀ ਹੁੰਦੀ ਹੈ। ਇਕ

ਸਫਲ ਤਬਲਾ ਵਾਦਕ ਨੂੰ ਸੋਲੋ ਵਾਦਨ ਦੇ ਲਈ ਲਹਿਰਾ ਅਤੇ ਲੈਅ ਦਾ ਪੂਰਨ ਗਿਆਨ ਹੋਣਾ ਚਾਹੀਦਾ ਹੈ। ਲਹਿਰੇ ਦੀ ਸੂਝ ਤੋਂ ਤਬਲਾ ਵਾਦਕ ਨੂੰ ਸਮ, ਤਾਲੀ ਅਤੇ ਖਾਲੀ ਦਾ ਗਿਆਨ ਹੁੰਦਾ ਰਹਿੰਦਾ ਹੈ ਅਤੇ ਲੈਅ ਤੋਂ ਉਸ ਨੂੰ ਇਸ ਗੱਲ ਦਾ ਗਿਆਨ ਹੁੰਦਾ ਹੈ ਕਿ ਕਿਸ ਲੈਅ ਵਿਚ ਬੰਦਿਸ਼ ਦਾ ਪ੍ਰਯੋਗ ਕੀਤਾ ਜਾਣਾ ਹੈ। ਸੋਲੋ ਵਾਦਨ ਲਈ ਪ੍ਰਯਾਪਤ ਸਮੱਗਰੀ ਦਾ ਭੰਡਾਰ ਹੋਣਾ ਬਹੁਤ ਜ਼ਰੂਰੀ ਹੈ। ਉਠਾਨ, ਪੇਸ਼ਕਾਰ, ਕਾਇਦਾ, ਰੇਲਾ, ਟੁਕੜਾ, ਚਕਰਦਾਰ ਟੁਕੜੇ, ਪਰਨ, ਚਕਰਦਾਰ ਪਰਨ, ਤਿਪੱਲੀ ਫਰਮਾਇਸ਼ੀ ਚਕਰਦਾਰ ਪਰਨ ਆਦਿ ਕਾਫੀ ਮਾਤਰਾ ਵਿਚ ਯਾਦ ਹੋਣੇ ਚਾਹੀਦੇ ਹਨ ਤਾਂ ਜੋ ਸੋਲੋ ਵਾਦਨ ਕੁਝ ਸਮੇਂ ਤੱਕ ਵਜਾਇਆ ਜਾ ਸਕੇ। ਲੋੜ ਅਨੁਸਾਰ ਸਮੱਗਰੀ ਉਪਲਬੱਧ ਹੋਣ ਤੋਂ ਬਾਅਦ ਹੀ ਸਫਲ ਸੋਲੋ ਵਾਦਕ, ਵਾਦਨ ਨੂੰ ਸਹੀ ਕ੍ਰਮ ਵਿਚ ਸਜਾਉਂਦਾ ਹੈ। ਕੁਸ਼ਲ ਤਬਲਾ ਵਾਦਕ ਦੇ ਲਈ ਵਾਦਨ ਦਾ ਕ੍ਰਮ ਠੀਕ ਹੋਣਾ ਬਹੁਤ ਜ਼ਰੂਰੀ ਹੈ। ਠੀਕ ਕ੍ਰਮ ਅਨੁਸਾਰ ਕੀਤੇ ਗਏ ਅਭਿਆਸ ਨਾਲ ਹੀ ਇਕ ਤਬਲਾ ਵਾਦਕ, ਕੁਸ਼ਲ ਤਬਲਾ ਵਾਦਕ ਸਿੱਧ ਹੋ ਸਕਦਾ ਹੈ।

ਅਸੁਭਾਵਿਕ ਮੁਦਰਾ ਤੋਂ ਸਰੋਤਿਆਂ 'ਤੇ ਬੁਰਾ ਪ੍ਰਭਾਵ ਪੈਂਦਾ ਹੈ। ਹੱਥ ਪੈਰ ਹਿਲਾਉਣਾ, ਗਰਦਨ ਘੁਮਾਉਣਾ, ਵਿਸ਼ੇਸ਼ ਕਿਸਮ ਦਾ ਮੂੰਹ ਬਨਾਉਣਾ ਆਦਿ ਦੁਰਗੁਣ ਇਕ ਸਫਲ ਤਬਲਾ ਵਾਦਕ ਵਿਚ ਨਹੀਂ ਹੋਣੇ ਚਾਹੀਦੇ। ਇਸ ਤੋਂ ਅਸੀਂ ਇਸ ਨਤੀਜ਼ੇ ਤੇ ਪਹੁੰਚਦੇ ਹਾਂ ਕਿ ਉਪਰ ਦੱਸੇ ਗਏ ਸੋਲੋ ਵਾਦਨ ਅਤੇ ਸੰਗਤੀ ਦੀਆਂ ਵਿਸ਼ੇਸ਼ਤਾਵਾਂ ਜਿਸ ਕਲਾਕਾਰ ਵਿਚ ਹੋਣਗੀਆਂ ਉਹ ਹੀ ਇਕ ਕੁਸ਼ਲ ਤਬਲਾ ਵਾਦਕ ਦੀ ਸ਼੍ਰੇਣੀ ਵਿਚ ਆਏਗਾ।

ਇਕ ਕੁਸ਼ਲ ਤਬਲਾ ਵਾਦਕ ਨੂੰ ਸੁਰ ਦਾ ਵੀ ਅਭਿਆਸ ਕਰਨਾ ਚਾਹੀਦਾ ਹੈ ਤਾਂ ਜੋ ਤਬਲਾ ਸੁਰ ਕਰਨ ਸਮੇਂ ਉਸ ਨੂੰ ਕਿਸੇ ਮੁਸ਼ਕਿਲ ਦਾ ਸਾਹਮਣਾ ਨਾ ਕਰਨਾ ਪਵੇ। ਇਕ ਤਬਲਾ ਵਾਦਕ ਦੀ ਚਾਹੇ ਜਿੰਨੀ ਵੀ ਹੱਥ ਦੀ ਤਿਆਰੀ ਹੋ ਜਾਵੇ ਜਦੋਂ ਤੱਕ ਉਸ ਵਿਚ ਤਬਲਾ ਸੁਰ ਕਰਨ ਦੀ ਜਾਣਕਾਰੀ ਨਹੀਂ ਉਹ ਚੰਗਾ ਤਬਲਾ ਵਾਦਕ ਕਹਾਉਣ ਦੇ ਯੋਗ ਨਹੀਂ ਹੋ ਸਕਦਾ।

ਇਕ ਕੁਸ਼ਲ ਤਬਲਾ ਵਾਦਕ ਬਣਨ ਵਿਚ ਅਭਿਆਸ ਦਾ ਬਹੁਤ ਮਹੱਤਵ ਹੈ। ਉਸਤਾਦ ਦੁਆਰਾ ਦਿੱਤੀ ਗਈ ਸਿੱਖਿਆ ਅਤੇ ਦੱਸੇ ਗਏ ਅਭਿਆਸ ਦੇ ਢੰਗ ਦੁਆਰਾ ਹੀ ਇਕ ਸਫਲ ਵਾਦਕ ਬਣਿਆ ਜਾ ਸਕਦਾ ਹੈ। ਇਕ ਸਫਲ ਤਬਲਾ ਵਾਦਕ ਦੇ ਲਈ ਹੱਥ ਦੀ ਤਿਆਰੀ ਦਾ ਹੋਣਾ ਵੀ ਜ਼ਰੂਰੀ ਹੈ। ਹੱਥਾਂ ਦੀ ਤਿਆਰੀ ਦੇ ਲਈ ਦੋਨਾਂ ਕਲਾਈਆਂ 'ਤੇ ਲੋਹੇ ਦਾ ਇਕ-ਇਕ ਭਾਰੀ ਕੜਾ ਪਾ ਕੇ ਅਭਿਆਸ ਕਰਨਾ ਚਾਹੀਦਾ ਹੈ। ਸ਼ੁਰੂਆਤ ਵਿਚ ਇਸ ਤਰ੍ਹਾਂ ਅਭਿਆਸ ਕਰਨ

ਵਿਚ ਕੁਝ ਕਠਿਨਾਈ ਦਾ ਸਾਹਮਣਾ ਕਰਨਾ ਪੈਂਦਾ ਹੈ, ਪਰੰਤੂ ਅਭਿਆਸ ਕਰਨ ਤੋਂ ਬਾਅਦ ਕੜੇ ਉਤਾਰ ਕੇ ਵਾਦਨ ਕਰਦੇ ਸਮੇਂ ਅਜਿਹਾ ਪ੍ਰਤੀਤ ਹੁੰਦਾ ਹੈ ਜਿਵੇਂ ਬਿਨਾਂ ਕਿਸੀ ਵਿਸ਼ੇਸ਼ ਪ੍ਰਯਾਸ ਦੇ ਤਬਲਾ ਵੱਜ ਰਿਹਾ ਹੈ। ਇਸ ਤਰ੍ਹਾਂ ਅਭਿਆਸ ਕਰਨ ਨਾਲ ਹੱਥ ਦੀ ਤਿਆਰੀ ਬਹੁਤ ਜਲਦੀ ਹੁੰਦੀ ਹੈ।

ਹਰੇਕ ਤਬਲਾ ਵਾਦਕ ਇਕ ਸਫਲ ਤਬਲਾ ਵਾਦਕ ਜਾਂ ਉਸਤਾਦ ਬਣਨ ਦਾ ਸੁਪਨਾ ਜ਼ਰੂਰ ਦੇਖਦਾ ਹੈ। ਕਿਸੇ ਵੀ ਕਲਾ ਵਿਚ ਸਫਲ ਕਲਾਕਾਰ ਜਾਂ ਉਸਤਾਦ ਉਹ ਕਲਾਕਾਰ ਹੀ ਬਣ ਸਕਦਾ ਹੈ ਜਿਹੜਾ ਨਿਤ ਪ੍ਰਤੀ ਦਿਨ ਨਿਯਮਬੱਧ ਤਰੀਕੇ ਨਾਲ ਅਭਿਆਸ ਕਰਦਾ ਹੈ। ਉਸਤਾਦ ਲੋਕਾਂ ਦਾ ਕਥਨ ਹੈ ਕਿ ਘੱਟ ਤੋਂ ਘੱਟ ਤਿੰਨ 'ਚਲੀਏ' ਲਗਾਉਣ ਦੇ ਬਾਅਦ ਹੀ ਸ਼ਿਸ਼ ਇਸ ਯੋਗ ਹੁੰਦਾ ਹੈ ਕਿ ਉਹ ਸਹੀ ਰੂਪ ਵਿਚ ਉਸਤਾਦ ਬਣਨ ਦਾ ਸੁਪਨਾ ਲੈ ਸਕੇ। 'ਚਲੀਏ' ਤੋਂ ਭਾਵ ਹੈ ਕਿ ਸਿਖਿਆਰਥੀ ਲਗਾਤਾਰ ਚਾਲੀ (40) ਦਿਨ ਤੱਕ ਅੱਠ-ਅੱਠ ਘੰਟੇ ਰੋਜ਼ਾਨਾ ਵਿਧੀਪੂਰਵਕ ਨਿਰੰਤਰ ਤਬਲਾ ਵਾਦਨ ਦਾ ਅਭਿਆਸ ਕਰੇ ਤਾਂ ਸਮਝੋ ਉਸ ਨੇ ਇਕ ਚਲੀਆ ਲਗਾ ਲਿਆ ਹੈ। ਇਸ ਪ੍ਰਕਾਰ ਜਦ ਤੱਕ ਉਹ ਘੱਟ ਤੋਂ ਘੱਟ ਤਿੰਨ 'ਚਲੀਏ' ਅਭਿਆਸ ਨਹੀਂ ਕਰਦਾ ਤਾਂ ਉਹ ਸਫਲਤਾ ਦੀ ਪੌੜੀ ਸਰ ਨਹੀਂ ਕਰ ਸਕਦਾ। ਇਸ ਤਰ੍ਹਾਂ ਵੱਧ ਤੋਂ ਵੱਧ ਅਭਿਆਸ ਦੁਆਰਾ ਹੀ ਇਕ ਉਚ ਕੋਟੀ ਦਾ ਤਬਲਾ ਵਾਦਕ ਬਣਿਆ ਜਾ ਸਕਦਾ ਹੈ।

ਇਕ ਸਫਲ ਤਬਲਾ ਵਾਦਕ ਲਈ ਹੱਥ ਦੀ ਤਿਆਰੀ ਦੇ ਨਾਲ-ਨਾਲ ਹੱਥ ਵਿਚ ਮਿਠਾਸ ਦਾ ਹੋਣਾ ਵੀ ਜ਼ਰੂਰੀ ਹੈ। ਵਾਦਨ ਖੇਤਰ ਵਿਚ ਜਦੋਂ ਵੀ ਮਿਠਾਸ ਸ਼ਬਦ ਆਏ ਤਾਂ ਉਸ ਦਾ ਇਹ ਅਰਥ ਸਮਝਣਾ ਚਾਹੀਦਾ ਹੈ ਕਿ ਵਾਦਨ ਦੀ ਕ੍ਰਿਆ ਕਰਦੇ ਸਮੇਂ ਹੱਥ ਵਿਚ ਸਫਾਈ ਭਾਵ ਬੋਲ ਸਪਸ਼ਟ ਹੋਣੇ ਚਾਹੀਦੇ ਹਨ। ਬੋਲ ਜਿੰਨੇ ਸਪਸ਼ਟ ਹੋਣਗੇ ਉਂਨੀ ਹੀ ਮਿਠਾਸ ਪੈਦਾ ਹੋਈ ਮੰਨੀ ਜਾਵੇਗੀ। ਜੇਕਰ ਤੁਹਾਡੇ ਤਬਲੇ ਦੇ ਬੋਲ ਸਪਸ਼ਟ ਨਾ ਵੱਜ ਕੇ ਸਿਰਫ ਵਜਨ ਪੂਰਾ ਕਰਨ ਤਾਂ ਉਸ ਅਵਸਥਾ ਵਿਚ ਤੁਸੀਂ ਇਹ ਅਨੁਭਵ ਕਰੋਗੇ ਕਿ ਹੱਥ ਦੀ ਮਿਠਾਸ ਖਤਮ ਹੋ ਗਈ ਹੈ। ਇਕ ਵਾਦਕ ਨੂੰ ਆਪਣੇ ਹੱਥ ਵਿਚ ਮਿਠਾਸ ਪੈਦਾ ਕਰਨ ਦੇ ਲਈ ਸਹਿਜਤਾ ਪੂਰਵਕ ਨਿਰੰਤਰ ਅਭਿਆਸ ਦੀ ਜ਼ਰੂਰਤ ਹੁੰਦੀ ਹੈ। ਬਹੁਤ ਸਾਰੇ ਵਾਦਕਾਂ ਦਾ ਵਿਸ਼ਵਾਸ ਹੈ ਕਿ ਜਦੋਂ ਉਨ੍ਹਾਂ ਦੇ ਹੱਥ ਵਿਚ ਮਿਠਾਸ ਪੈਦਾ ਹੋਣ ਦੇ ਨਾਲ-ਨਾਲ ਹੱਥ ਦੀ ਤਿਆਰੀ ਵੀ ਹੋ ਜਾਂਦੀ ਹੈ ਤਾਂ ਉਹ ਵਧੀਆ ਤਬਲਾ ਵਾਦਕ ਬਣ ਗਏ ਹਨ, ਪਰੰਤੂ ਇਹ ਉਨ੍ਹਾਂ ਦੀ ਭੁੱਲ ਹੈ। ਇਨ੍ਹਾਂ ਦੋਨਾਂ ਗੱਲਾਂ ਦੇ ਇਲਾਵਾ ਬੋਲਾਂ ਦੀ ਬੰਦਿਸ਼, ਤਰਤੀਬ ਅਤੇ ਉਸਤਾਦੀ ਘਰਾਣੇ ਦੀਆਂ ਬਰੀਕੀਆਂ ਨੂੰ ਸਮਝੇ ਬਗੈਰ ਇਕ ਉੱਤਮ ਤਬਲਾ ਵਾਦਕ ਨਹੀਂ ਬਣਿਆ ਜਾ ਸਕਦਾ। ਕਿਤਾਬਾਂ ਵਿਚੋਂ ਸਬਕ

ਯਾਦ ਕਰਕੇ ਅਤੇ ਤਿਰਕਿਟ ਨੂੰ ਵਜਾਈ ਜਾਣ ਨਾਲ ਹੱਥ ਉਲਝਦਾ ਚਲਾ ਜਾਂਦਾ ਹੈ। ਹਰ ਘਰਾਣੇ ਦੀ ਸ਼ਿਸ਼ ਪਰੰਪਰਾ ਵਿਚ ਅਭਿਆਸ ਕਰਨ ਦਾ ਆਪਣਾ ਢੰਗ ਹੁੰਦਾ ਹੈ। ਬੋਲਾਂ ਦਾ ਚੁਣਾਵ ਇਸ ਪ੍ਰਕਾਰ ਨਾਲ ਹੋਣਾ ਚਾਹੀਦਾ ਹੈ ਕਿ ਹਰੇਕ ਬੋਲ ਪ੍ਰਤੇਕ ਬੋਲ ਦੇ ਨਾਲ ਆਪਣਾ ਪ੍ਰਭਾਵ ਬਣਾਈ ਰੱਖੇ।

ਤਬਲੇ ਦੇ ਵਿਦਿਆਰਥੀਆਂ ਨੂੰ ਕਿਸੀ ਯੋਗ ਗੁਰੂ ਦੀ ਸ਼ਰਨ ਵਿਚ ਰਹਿ ਕੇ ਉਂਗਲੀਆਂ ਦੇ ਸਹੀ ਰਖਾਵ ਦੀ ਜਾਣਕਾਰੀ ਲੈਣੀ ਚਾਹੀਦੀ ਹੈ। ਸ਼ੁਰੂ ਵਿਚ ਜੇਕਰ ਹੱਥ ਦਾ ਰਖਾਵ ਗਲਤ ਹੋ ਜਾਂਦਾ ਹੈ ਤਾਂ ਜੀਵਨ ਭਰ ਪਛਤਾਉਣਾ ਪੈਂਦਾ ਹੈ। ਆਰੰਭ ਦੀ ਅਵੱਸਥਾ ਵਿਚ ਹੀ ਵਧੀਆ ਗੁਰੂ ਤੋਂ ਤਬਲਾ ਵਾਦਨ ਦੀ ਸਿੱਖਿਆ ਲੈਣੀ ਚਾਹੀਦੀ ਹੈ। ਵਧੀਆ ਗੁਰੂ ਦੀ ਚੋਣ ਕੁਸ਼ਲ ਤਬਲਾ ਵਾਦਕ ਬਣਨ ਦੀ ਪਹਿਲੀ ਪੌੜੀ ਹੈ। ਹੱਥ ਦੇ ਸਹੀ ਰਖਾਵ ਤੋਂ ਬਾਅਦ ਬੋਲਾਂ ਦੇ ਸਹੀ ਨਿਕਾਸ ਤੇ ਉਚਾਰਣ ਵੱਲ ਧਿਆਨ ਦੇਣਾ ਚਾਹੀਦਾ ਹੈ। ਇਸ ਤੋਂ ਬਾਅਦ ਹੀ ਅਭਿਆਸ ਦੀ ਸਹੀ ਪ੍ਰਕ੍ਰਿਆ ਆਰੰਭ ਹੁੰਦੀ ਹੈ। ਅਭਿਆਸ ਹਮੇਸ਼ਾਂ ਇਕਾਂਤ ਵਿਚ ਕਰਨਾ ਚਾਹੀਦਾ ਹੈ। ਅਭਿਆਸ ਦੇ ਆਰੰਭ ਵਿਚ ਕਿਸੀ ਵੀ ਕਾਇਦੇ ਜਾਂ ਬੋਲ ਨੂੰ ਸਭ ਤੋਂ ਪਹਿਲਾਂ ਪੂਰਨ ਵਿਲੰਬਿਤ ਲੈਅ ਵਿਚ ਵਜਾਉਣਾ ਚਾਹੀਦਾ ਹੈ। ਉਸ ਤੋਂ ਬਾਅਦ ਥੋੜੀ ਥੋੜੀ ਲੈਅ ਵਧਾ ਕੇ ਅਭਿਆਸ ਕਰਨਾ ਚਾਹੀਦਾ ਹੈ। ਜਿਸ ਲੈਅ ਵਿਚ ਅਭਿਆਸ ਕੀਤਾ ਜਾਵੇ, ਉਸ ਲੈਅ ਵਿਚ ਵੱਧ ਤੋਂ ਵੱਧ ਸਮਾਂ ਅਭਿਆਸ ਕਰਨਾ ਚਾਹੀਦਾ ਹੈ।

ਅਭਿਆਸ ਕਰਦੇ ਸਮੇਂ ਜਦੋਂ ਹੱਥ ਜਾਂ ਬਾਂਹ ਨੂੰ ਥਕਾਵਟ ਮਹਿਸੂਸ ਹੋਵੇ ਤਾਂ ਜਿਸ ਲੈਅ ਵਿਚ ਅਭਿਆਸ ਚੱਲ ਰਿਹਾ ਹੁੰਦਾ ਹੈ, ਉਸ ਲੈਅ ਨਾਲੋਂ ਅੱਧੀ ਲੈਅ ਵਿਚ ਆ ਕੇ ਅਭਿਆਸ ਕਰਨਾ ਚਾਹੀਦਾ ਹੈ। ਇਸ ਨਾਲ ਤਬਲਾ ਵਾਦਕ ਦੀ ਲੈਅ 'ਤੇ ਪਕੜ ਮਜ਼ਬੂਤ ਹੁੰਦੀ ਹੈ। ਵੱਖ-ਵੱਖ ਲੈਅ ਵਿਚ ਅਭਿਆਸ ਕਰਨ ਨਾਲ ਲੈਅ 'ਤੇ ਪਕੜ ਮਜ਼ਬੂਤ ਹੁੰਦੀ ਹੈ।

ਪੇਸ਼ਕਾਰ, ਕਾਇਦੇ, ਪਲਟੇ, ਪਰਨ ਅਤੇ ਚੱਕਰਦਾਰ ਆਦਿ ਸਭ ਦਾ ਅਭਿਆਸ ਨਿਰੰਤਰ ਰੂਪ ਨਾਲ ਕਰਨਾ ਚਾਹੀਦਾ ਹੈ। ਇਨ੍ਹਾਂ ਸਾਰਿਆਂ ਵਿਚ ਕਾਇਦੇ ਨੂੰ ਅਧਿਕ ਮਹੱਤਵ ਦਿੱਤਾ ਜਾਂਦਾ ਹੈ। ਕਾਇਦੇ ਦੇ ਅਭਿਆਸ ਵਿਚ ਤਿਰਕਿਟ ਦਾ ਕਾਇਦਾ, ਧਟ ਗਿਨ ਦਾ ਕਾਇਦਾ, ਧਿਰ ਧਿਰ ਕਿਟਤਕ ਦਾ ਕਾਇਦਾ ਆਦਿ ਕਾਇਦਿਆਂ ਦਾ ਅਭਿਆਸ ਜ਼ਰੂਰ ਕਰਨਾ ਚਾਹੀਦਾ ਹੈ। ਇਸ ਤੋਂ ਇਲਾਵਾ ਕਾਇਦੇ ਦੇ ਬੋਲਾਂ ਵਿਚ ਥੋੜਾ ਬਹੁਤ ਹੇਰ-ਫੇਰ ਕਰਕੇ ਇਨ੍ਹਾਂ ਦੇ ਵਾਦਨ ਵਿਚ ਹੋਰ ਸੁੰਦਰਤਾ ਦਾ ਪ੍ਰਗਟਾਵਾ ਕੀਤਾ ਜਾ ਸਕਦਾ ਹੈ। ਕਾਇਦੇ ਵਿਚ ਬੋਲਾਂ ਦੇ ਇਲਾਵਾ ਲੈਅ ਦਾ ਵੀ ਹੇਰ-ਫੇਰ ਰਹਿੰਦਾ ਹੈ। ਇਸੀ ਆਧਾਰ 'ਤੇ ਦਿੱਲੀ ਦੇ ਨੱਥੂ

ਖਾਂ ਸਾਹਿਬ ਦਾ ਬਾਜ 'ਕਾਇਦੇ-ਦਾ-ਬਾਜ' ਦੇ ਨਾਮ ਤੋਂ ਮਸ਼ਹੂਰ ਹੈ। ਇਸ ਘਰਾਣੇ ਵਿਚ ਪਹਿਲਾਂ ਵਿਲੰਬਿਤ ਲੈਅ ਵਿਚ ਪੇਸ਼ਕਾਰ, ਕਾਇਦੇ ਅਤੇ ਫਿਰ ਪਲਟੇ ਵਜਾਉਣ ਦੀ ਪ੍ਰਥਾ ਹੈ। ਇਸ ਉਪਰੰਤ ਲੈਅ ਨੂੰ ਮੱਧ ਗਤੀ ਵਿਚ ਕਰਕੇ ਗਤ, ਪਰਨ ਅਤੇ ਚੱਕਰਦਾਰ ਗਤਾਂ ਦਾ ਅਭਿਆਸ ਕੀਤਾ ਜਾਂਦਾ ਹੈ। ਅੰਤ ਵਿਚ ਲੈਅ ਦਰੁੱਤ ਕਰਕੇ ਰੇਲੇ ਅਤੇ ਹੋਰ ਗਤਾਂ ਦਾ ਵਾਦਨ ਕਰਕੇ ਵਾਦਨ ਦੀ ਪ੍ਰਕ੍ਰਿਆ ਨੂੰ ਸੰਪੂਰਣ ਕੀਤਾ ਜਾਂਦਾ ਹੈ। ਪੂਰਬ ਬਾਜ ਵਿਚ ਵਾਦਨ ਦੀ ਪ੍ਰਕ੍ਰਿਆ ਅਧੀਨ ਲੰਬੀ ਉਠਾਨ, ਪਰਨ, ਟੁਕੜੇ ਅਤੇ ਚੱਕਰਦਾਰ ਦਾ ਅਧਿਕ ਅਭਿਆਸ ਕੀਤਾ ਜਾਂਦਾ ਹੈ। ਇਸ ਪ੍ਰਕਾਰ ਹਰ ਘਰਾਣੇ ਦੀ ਸ਼ਿਸ਼ ਪਰੰਪਰਾ ਵਿਚ ਅਭਿਆਸ ਕਰਨ ਦਾ ਆਪਣਾ ਢੰਗ ਹੈ। ਇਸ ਤਰ੍ਹਾਂ ਇਕ ਕੁਸ਼ਲ ਤਬਲਾ ਵਾਦਕ ਬਣਨ ਲਈ ਉਪਰੋਕਤ ਗੱਲਾਂ ਨੂੰ ਧਿਆਨ ਵਿਚ ਰੱਖਦੇ ਹੋਏ ਅਭਿਆਸ ਕਰਨਾ ਚਾਹੀਦਾ ਹੈ। ਅਜਿਹਾ ਕਰਨ ਨਾਲ ਹੀ ਇਕ ਸਧਾਰਨ ਤਬਲਾ ਵਾਦਕ ਇਕ ਕੁਸ਼ਲ ਤਬਲਾ ਵਾਦਕ ਬਣਨ ਦੇ ਯੋਗ ਹੁੰਦਾ ਹੈ।

# ਰੂਪਕ ਤਾਲ ਅਤੇ ਤੀਵਰਾ ਤਾਲ ਦਾ ਤੁਲਨਾਤਮਿਕ ਅਧਿਐਨ

## ਰੂਪਕ ਤਾਲ ਦਾ ਪ੍ਰੀਚੈ

ਰੂਪਕ ਤਾਲ ਤਬਲੇ ਦਾ ਤਾਲ ਹੈ। ਇਸ ਤਾਲ ਦਾ ਪ੍ਰਯੋਗ ਖ਼ਿਆਲ ਅੰਗ ਦੀ ਗਾਇਕੀ, ਤੰਤੀ ਸਾਜ਼ਾਂ ਤੇ ਮੱਧ ਲੈਅ ਦੀਆਂ ਗਤਾਂ ਆਦਿ ਦੀ ਸੰਗਤੀ ਲਈ ਕੀਤਾ ਜਾਂਦਾ ਹੈ। ਗੀਤ, ਗ਼ਜ਼ਲ, ਭਜਨ ਅਤੇ ਗੁਰਸ਼ਬਦ ਕੀਰਤਨ ਆਦਿ ਗਾਇਨ ਸ਼ੈਲੀਆਂ ਨਾਲ ਇਸ ਤਾਲ ਦੀ ਸੰਗਤ ਬਹੁਤ ਵਧੀਆ ਲਗਦੀ ਹੈ। ਚਿੱਤਰਪਟ ਸੰਗੀਤ ਵਿਚ ਵੀ ਇਸ ਤਾਲ ਦਾ ਪ੍ਰਯੋਗ ਆਮ ਹੁੰਦਾ ਹੈ। ਇਸ ਤਾਲ ਦੀ ਲੈਅ ਮੱਧ ਅਤੇ ਦਰੁੱਤ ਰੱਖੀ ਜਾਂਦੀ ਹੈ। ਪਰ ਕੁਝ ਸੰਗੀਤਕਾਰ ਵਿਲੰਬਿਤ ਲੈਅ ਵਿਚ ਵੀ ਇਸ ਤਾਲ ਦਾ ਪ੍ਰਯੋਗ ਕਰਦੇ ਹਨ। ਆਧੁਨਿਕ ਯੁੱਗ ਵਿਚ ਇਸ ਤਾਲ ਨੂੰ ਸੁਤੰਤਰ ਤਬਲਾ ਵਾਦਨ (Solo) ਦੇ ਉਪਯੁਕਤ ਤਾਲ ਮੰਨਿਆ ਜਾਂਦਾ ਹੈ। ਇਸ ਲਈ ਇਸ ਤਾਲ ਵਿਚ ਉਠਾਨ, ਪੇਸ਼ਕਾਰ, ਕਾਇਦਾ, ਟੁਕੜਾ, ਰੇਲਾ, ਪਰਨ, ਤਿਹਾਈਆਂ, ਚੱਕਰਦਾਰ ਤਿਆਹੀਆਂ ਆਦਿ ਸਾਰੀਆਂ ਚੀਜ਼ਾਂ ਵਜਾਈਆਂ ਜਾਂਦੀਆਂ ਹਨ। ਪੰਜਾਬ ਘਰਾਣੇ ਵਿਚ ਇਸ ਤਾਲ ਨੂੰ 'ਛਈਆ' ਨਾਮ ਨਾਲ ਵੀ ਸੰਬੋਧਿਤ ਕੀਤਾ ਜਾਂਦਾ ਹੈ।

ਰੂਪਕ ਤਾਲ ਦੀਆਂ ਸੱਤ ਮਾਤਰਾਵਾਂ ਹੁੰਦੀਆਂ ਹਨ। ਇਸ ਤਾਲ ਵਿਚ ਤਿੰਨ-ਦੋ-ਦੋ ਮਾਤਰਾਵਾਂ ਦੇ ਤਿੰਨ ਵਿਭਾਗ ਹੁੰਦੇ ਹਨ। ਰੂਪਕ ਤਾਲ ਦੀ ਤਾਲੀ ਖਾਲੀ ਦੇ ਸੰਬੰਧ ਵਿਚ ਸੰਗੀਤ ਵਿਦਵਾਨਾਂ ਦੇ ਦੋ ਮਤ ਪਾਏ ਜਾਂਦੇ ਹਨ। ਸੰਗੀਤ ਵਿਦਵਾਨਾਂ ਦੇ ਪਹਿਲੇ ਮਤ ਅਨੁਸਾਰ ਵਿਵਹਾਰਿਕ ਰੂਪ ਵਿਚ ਇਸ ਤਾਲ ਦੀ ਪਹਿਲੀ ਮਾਤਰਾ 'ਤੇ ਸਮ ਦੇ ਨਾਲ ਖਾਲੀ ਦਾ ਚਿੰਨ੍ਹ ਦਿਖਾਉਂਦੇ ਹਨ। ਕਿਉਂਕਿ ਇਸ ਤਾਲ ਦੀ ਪਹਿਲੀ ਮਾਤਰਾ 'ਤੇ ਤੀ/ਤਿੰ ਦਾ ਬੋਲ ਹੈ ਅਤੇ ਤੀ/ਤਿੰ ਦੇ ਬੋਲ ਨੂੰ ਖਾਲੀ ਦਾ ਬੋਲ ਮੰਨਿਆ ਜਾਂਦਾ ਹੈ। ਪਰੰਤੂ ਦੂਜੇ ਮਤ ਦੇ ਸੰਗੀਤ ਵਿਦਵਾਨ ਰੂਪਕ ਤਾਲ ਵਿਚ ਖਾਲੀ ਦਾ ਵਿਭਾਗ ਨਹੀਂ ਮੰਨਦੇ। ਉਨ੍ਹਾਂ ਅਨੁਸਾਰ ਵਿਵਹਾਰਿਕ ਰੂਪ ਵਿਚ ਪ੍ਰਚਲਿਤ ਹੋਣ ਤੇ ਹੀ ਕਿਸੇ ਵੀ ਤਾਲ ਦਾ ਸਿਧਾਂਤਕ ਰੂਪ

ਨਿਸ਼ਚਿਤ ਹੁੰਦਾ ਹੈ। ਸਿਧਾਂਤ ਵਿਚ ਜੇਕਰ ਤਿੰ ਦਾ ਬੋਲ 'ਸਮ' ਉੱਤੇ ਆਉਂਦਾ ਹੈ ਤਾਂ 'ਸਮ' ਉੱਤੇ ਪਹਿਲੀ ਤਾਲੀ ਹੀ ਸਵੀਕਾਰ ਲੈਣੀ ਚਾਹੀਦੀ ਹੈ। ਸੰਗੀਤ ਵਿਦਵਾਨਾਂ ਨੂੰ ਇਸ ਤਾਲ ਸੰਬੰਧੀ ਠੋਸ ਨਿਰਣਾ ਲੈ ਕੇ ਇਕ ਮਤ ਹੋਣ ਦੀ ਜ਼ਰੂਰਤ ਹੈ। ਇਸ ਤਾਲ ਦੀ ਚੌਥੀ ਅਤੇ ਛੇਵੀਂ ਮਾਤਰਾ 'ਤੇ ਕ੍ਰਮਵਾਰ ਦੂਜੀ ਅਤੇ ਤੀਜੀ ਤਾਲੀ ਹੁੰਦੀ ਹੈ। ਇਸ ਤਾਲ ਦੇ ਬੋਲ ਤਬਲੇ ਦੇ ਬੋਲ ਹਨ। ਇਸ ਤਾਲ ਦਾ ਹਿੰਦੁਸਤਾਨੀ (ਉੱਤਰੀ) ਸੰਗੀਤ ਪੱਧਤੀ ਵਿਚ ਬਹੁਤ ਪ੍ਰਚਲਨ ਹੈ। ਇਸ ਤਾਲ ਦੇ ਠੇਕੇ ਦੇ ਬੋਲ ਇਕਗੁਣ ਅਤੇ ਦੁਗੁਣ ਲੈਅਕਾਰੀ ਵਿਚ ਹੇਠ ਲਿਖੇ ਅਨੁਸਾਰ ਹਨ :

| | ⊗ | | | 2 | | 3 | |
|---|---|---|---|---|---|---|---|
| | 1 | 2 | 3 | 4 | 5 | 6 | 7 |
| ਇਕਗੁਣ | ਤਿੰ | ਤਿੰ | ਨਾ | ਧਿੰ | ਨਾ | ਧਿੰ | ਨਾ |
| ਦੁਗੁਣ | ਤਿੰਤਿੰ | ਨਾਧਿੰ | ਨਾਧਿੰ | ਨਾਤਿੰ | ਤਿੰਨਾ | ਧਿੰਨਾ | ਧਿੰਨਾ |

## ਤੀਵਰਾ ਤਾਲ ਦਾ ਪ੍ਰੀਚੈ

ਇਹ ਪਖਾਵਜ ਦਾ ਤਾਲ ਹੈ। ਇਸ ਤਾਲ ਦਾ ਪ੍ਰਯੋਗ ਵਧੇਰੇ ਕਰਕੇ ਧਰੁਪਦ ਗਾਇਨ ਅਤੇ ਧਰੁਪਦ ਅੰਗ ਦੀਆਂ ਗਤਾਂ ਨਾਲ ਕੀਤਾ ਜਾਂਦਾ ਹੈ। ਇਸ ਤਾਲ ਦਾ ਪ੍ਰਯੋਗ ਜ਼ਿਆਦਾਤਰ ਮੱਧ ਅਤੇ ਵਿਲੰਬਿਤ ਲੈਅ ਵਿਚ ਕੀਤਾ ਜਾਂਦਾ ਹੈ। ਇਹ ਤਾਲ ਪਖਾਵਜ ਤੇ ਸੁਤੰਤਰ ਵਾਦਨ (Solo) ਦੇ ਵੀ ਉਪਯੁਕਤ ਹੈ। ਗੁਰਮਤਿ ਸੰਗੀਤ ਪੱਧਤੀ ਦੇ ਅੰਤਰਗਤ ਧਰੁਪਦ ਅੰਗ ਤੋਂ ਗਾਏ ਜਾਣ ਵਾਲੇ ਸ਼ਬਦਾਂ ਦੇ ਨਾਲ ਇਸ ਤਾਲ ਦਾ ਪ੍ਰਯੋਗ ਬਹੁਤ ਵਧੀਆ ਲਗਦਾ ਹੈ। ਸ਼ਬਦ ਦੀ ਸਮਾਪਤੀ ਤੇ ਸਾਥ ਵਜਾ, ਇਕ ਜਾਂ ਦੋ ਆਵਰਤਨ ਦੀ ਤਿਹਾਈ ਲਗਾ ਕੇ ਮੁਕਾਅ ਕੀਤਾ ਜਾਂਦਾ ਹੈ। ਇਸ ਤਾਲ ਵਿਚ ਰੂਪਕ ਤਾਲ ਵਾਂਗ ਸੱਤ ਮਾਤਰਾਵਾਂ ਹੁੰਦੀਆਂ ਹਨ। ਪਰ ਦੋਵੇਂ ਤਾਲਾਂ ਦੇ ਪ੍ਰਯੋਗ, ਬੋਲਾਂ ਅਤੇ ਤਾਲੀ ਵਿਚ ਅੰਤਰ ਹੈ।

ਤੀਵਰਾ ਤਾਲ ਸੱਤ ਮਾਤਰਾਵਾਂ ਦਾ ਤਾਲ ਹੈ। ਇਸ ਤਾਲ ਵਿਚ ਤਿੰਨ-ਦੋ-ਦੋ ਮਾਤਰਾਵਾਂ ਦੇ ਤਿੰਨ ਵਿਭਾਗ ਹੁੰਦੇ ਹਨ। ਇਸ ਤਾਲ ਵਿਚ ਖਾਲੀ ਦਾ ਕੋਈ ਵਿਭਾਗ ਨਹੀਂ ਹੈ। ਇਸ ਲਈ ਇਸ ਤਾਲ ਵਿਚ ਪਹਿਲੀ ਮਾਤਰਾ 'ਤੇ ਸਮ ਅਤੇ ਪਹਿਲੀ ਤਾਲੀ ਹੁੰਦੀ ਹੈ। ਤੀਵਰਾ ਤਾਲ ਵਿਚ ਚੌਥੀ ਅਤੇ ਛੇਵੀਂ ਮਾਤਰਾ 'ਤੇ ਕ੍ਰਮਵਾਰ ਦੂਜੀ ਅਤੇ ਤੀਜੀ ਤਾਲੀ ਹੁੰਦੀ ਹੈ। ਇਸ ਤਾਲ ਦਾ ਤਬਲੇ ਉੱਤੇ ਪ੍ਰਯੋਗ ਧਰੁਪਦ ਅੰਗ ਤੋਂ ਅਰਥਾਤ ਖੁੱਲ੍ਹੇ ਬੋਲਾਂ ਦੇ ਰੂਪ ਵਿਚ ਵੀ ਕਰ ਲਿਆ ਜਾਂਦਾ ਹੈ। ਇਸ ਤਾਲ ਦੇ ਠੇਕੇ ਦੇ ਬੋਲ ਇਕਗੁਣ ਅਤੇ ਦੁਗੁਣ ਲੈਅਕਾਰੀ ਵਿਚ ਹੇਠ ਲਿਖੇ

| | × | | | 2 | | 3 | |
|---|---|---|---|---|---|---|---|
| | 1 | 2 | 3 | 4 | 5 | 6 | 7 |
| ਇਕਗੁਣ | ਧਾ | ਦਿੰ | ਤਾ | ਤਿਟ | ਕਤ | ਗਦਿ | ਗਨ |
| ਦੁਗੁਣ | ਧਾਦਿੰ | ਤਾ,ਤਿਟ | ਕਤਗਦਿ | ਗਨ,ਧਾ | ਦਿੰਤਾ | ਤਿਟਕਤ | ਗਦਿਗਨ |

## ਰੂਪਕ ਤਾਲ ਅਤੇ ਤੀਵਰਾ ਤਾਲ ਵਿਚ ਸਮਾਨਤਾਵਾਂ :

1. ਰੂਪਕ ਤਾਲ ਅਤੇ ਤੀਵਰਾ ਤਾਲ ਦੀਆਂ ਸੱਤ-ਸੱਤ ਮਾਤਰਾਵਾਂ ਹੁੰਦੀਆਂ ਹਨ।
2. ਰੂਪਕ ਤਾਲ ਅਤੇ ਤੀਵਰਾ ਤਾਲ ਦੇ ਤਿੰਨ-ਦੋ-ਦੋ ਮਾਤਰਾਵਾਂ ਦੇ ਤਿੰਨ ਵਿਭਾਗ ਹੁੰਦੇ ਹਨ।
3. ਦੋਵੇਂ ਤਾਲਾਂ ਦੀ ਪਹਿਲੀ ਮਾਤਰਾ 'ਤੇ ਸਮ, ਚੌਥੀ ਅਤ ਛੇਵੀਂ ਮਾਤਰਾ 'ਤੇ ਕ੍ਰਮਵਾਰ ਦੂਜੀ ਅਤੇ ਤੀਜੀ ਤਾਲੀ ਹੁੰਦੀ ਹੈ।
4. ਰੂਪਕ ਤਾਲ ਅਤੇ ਤੀਵਰਾ ਤਾਲ ਦੋਵੇਂ ਹੀ ਹਿੰਦੁਸਤਾਨੀ (ਉੱਤਰੀ) ਤਾਲ ਪੱਧਤੀ ਦੀਆਂ ਤਾਲਾਂ ਹਨ।
5. ਇਨ੍ਹਾਂ ਦੋਵੇਂ ਤਾਲਾਂ ਵਿਚ ਸੁਤੰਤਰ ਵਾਦਨ (Solo) ਵੀ ਕੀਤਾ ਜਾਂਦਾ ਹੈ।

## ਰੂਪਕ ਤਾਲ ਅਤੇ ਤੀਵਰਾ ਤਾਲ ਵਿਚ ਵਿਭਿੰਨਤਾਵਾਂ :

| ਰੂਪਕ ਤਾਲ | ਤੀਵਰਾ ਤਾਲ |
|---|---|
| 1. ਰੂਪਕ ਤਾਲ ਤਬਲੇ ਦਾ ਤਾਲ ਹੈ। | 1. ਤੀਵਰਾ ਤਾਲ ਪਖਾਵਜ ਦਾ ਤਾਲ ਹੈ। |
| 2. ਰੂਪਕ ਤਾਲ ਦਾ ਪ੍ਰਯੋਗ ਖ਼ਿਆਲ ਗਾਇਨ ਸ਼ੈਲੀ, ਗੀਤ, ਗ਼ਜ਼ਲ, ਭਜਨ ਅਤੇ ਸ਼ਬਦ ਆਦਿ ਨਾਲ ਕੀਤਾ ਜਾਂਦਾ ਹੈ। | 2. ਇਸ ਤਾਲ ਦਾ ਪ੍ਰਯੋਗ ਧਰੁਪਦ ਅੰਗ ਦੀਆਂ ਗਾਇਨ ਸ਼ੈਲੀਆਂ ਨਾਲ ਕੀਤਾ ਜਾਂਦਾ ਹੈ। |
| 3. ਰੂਪਕ ਤਾਲ ਚੰਚਲ ਪ੍ਰਾਕ੍ਰਿਤੀ ਦਾ ਤਾਲ ਹੈ। | 3. ਤੀਵਰਾ ਤਾਲ ਗੰਭੀਰ ਪ੍ਰਾਕ੍ਰਿਤੀ ਦਾ ਤਾਲ ਹੈ। |
| 4. ਰੂਪਕ ਤਾਲ ਦੀ ਤਾਲੀ ਖਾਲੀ ਬਾਰੇ ਦੋ ਮਤ ਪਾਏ ਜਾਂਦੇ ਹਨ। ਪਹਿਲੇ ਮਤ ਅਨੁਸਾਰ ਰੂਪਕ ਤਾਲ ਵਿਚ ਖਾਲੀ ਦਾ ਕੋਈ ਵਿਭਾਗ ਨਹੀਂ ਹੁੰਦਾ। ਦੂਸਰੇ ਮਤ ਅਨੁਸਾਰ | 4. ਰੂਪਕ ਤਾਲ ਦੀ ਤਾਲੀ ਖਾਲੀ ਬਾਰੇ ਕੋਈ ਮਤਭੇਦ ਨਹੀਂ ਪਾਇਆ ਜਾਂਦਾ। ਇਸ ਤਾਲ ਦੀ ਪਹਿਲੀ, ਚੌਥੀ ਅਤੇ ਛੇਵੀਂ ਮਾਤਰਾ 'ਤੇ ਕ੍ਰਮਵਾਰ ਪਹਿਲੀ, ਦੂਜੀ ਅਤੇ ਤੀਜੀ ਤਾਲੀ ਦਰਸਾਈ |

ਰੂਪਕ ਤਾਲ ਦੀ ਪਹਿਲੀ ਮਾਤਰਾ 'ਤੇ ਸਮ ਦੇ ਨਾਲ ਖਾਲੀ ਵੀ ਹੁੰਦਾ ਹੈ।

5. ਇਸ ਤਾਲ ਦੇ ਬੋਲ ਤਬਲੇ ਦੇ ਉਪਯੁਕਤ ਬੋਲ ਹਨ ਅਤੇ ਬੰਦ ਬੋਲਾਂ ਦੀ ਤਰ੍ਹਾਂ ਵਜਾਏ ਜਾਂਦੇ ਹਨ।
6. ਰੂਪਕ ਤਾਲ ਵਿਚ ਸੁਤੰਤਰ ਵਾਦਨ ਪ੍ਰਸਤੁਤ ਕਰਦੇ ਸਮੇਂ ਉਠਾਨ, ਪੇਸ਼ਕਾਰ, ਕਾਇਦਾ, ਪਲਟੇ, ਰੇਲਾ, ਪਰਨ, ਚਕਰਦਾਰ ਪਰਨ ਆਦਿ ਵਜਾਏ ਜਾਂਦੇ ਹਨ।
7. ਰੂਪਕ ਤਾਲ ਦੇ ਠੇਕੇ ਦੇ ਬੋਲ ਹੇਠ ਲਿਖੇ ਅਨੁਸਾਰ ਹਨ :

| ⊗ | | | 2 | | 3 | |
|---|---|---|---|---|---|---|
| ਤਿੰ | ਤਿੰ | ਨਾ | ਧਿੰ | ਨਾ | ਧਿੰ | ਨਾ |

ਜਾਂਦੀ ਹੈ। ਇਸ ਤਾਲ ਵਿਚ ਖਾਲੀ ਦਾ ਕੋਈ ਵਿਭਾਗ ਨਹੀਂ ਹੁੰਦਾ।

5. ਇਸ ਤਾਲ ਦੇ ਬੋਲ ਪਖਾਵਜ ਦੇ ਉਪਯੁਕਤ ਬੋਲ ਹਨ ਅਤੇ ਖੁੱਲ੍ਹੇ ਬੋਲਾਂ ਦੀ ਤਰ੍ਹਾਂ ਵਜਾਏ ਜਾਂਦੇ ਹਨ।
6. ਤੀਵਰਾ ਤਾਲ ਵਿਚ ਸੁਤੰਤਰ ਵਾਦਨ ਪ੍ਰਸਤੁਤ ਕਰਦੇ ਸਮੇਂ ਟੁਕੜਾ, ਪਰਨ, ਰੇਲਾ ਆਦਿ ਵਜਾਏ ਜਾਂਦੇ ਹਨ।
7. ਤੀਵਰਾ ਤਾਲ ਦੇ ਠੇਕੇ ਦੇ ਬੋਲ ਹੇਠ ਲਿਖੇ ਅਨੁਸਾਰ ਹਨ :

| × | | | 2 | | 3 | |
|---|---|---|---|---|---|---|
| ਧਾ | ਦਿੰ | ਤਾ | ਤਿਟ | ਕਤ | ਗਦਿ | ਗਨ |

# ਤਾਲਾਂ ਸੰਬੰਧੀ ਜਾਣਕਾਰੀ

## ਝੱਪਤਾਲ

ਇਸ ਤਾਲ ਨੂੰ ਖੰਡ ਜਾਤੀ ਦਾ ਤਾਲ ਵੀ ਆਖਿਆ ਜਾਂਦਾ ਹੈ। ਕਿਉਂ ਜੋ ਇਸ ਵਿਚਲੀਆਂ ਦਸ ਮਾਤਰਾਵਾਂ ਮੁੱਖ ਰੂਪ ਵਿਚ ਪੰਜ-ਪੰਜ ਮਾਤਰਾਵਾਂ ਦੇ ਦੋ ਹਿੱਸਿਆਂ ਵਿਚ ਵੰਡੀਆਂ ਜਾਂਦੀਆਂ ਹਨ। ਝੱਪਤਾਲ ਤਬਲੇ ਦਾ ਪ੍ਰਸਿੱਧ ਤਾਲ ਹੈ। ਵੈਸੇ ਤਾਂ ਇਹ ਪ੍ਰਾਚੀਨ ਤਾਲ ਹੈ ਪਰ ਖ਼ਿਆਲ ਸ਼ੈਲੀ ਦੇ ਪ੍ਰਚਾਰ ਤੋਂ ਬਾਅਦ ਇਸ ਤਾਲ ਦਾ ਵੀ ਅਧਿਕ ਪ੍ਰਚਲਨ ਵੱਧ ਗਿਆ। ਸਾਦਰਾ ਗਾਇਨ ਸ਼ੈਲੀ ਨਾਲ ਇਸ ਤਾਲ ਦੀ ਸੰਗਤ ਕੀਤੀ ਜਾਂਦੀ ਹੈ। ਸਿਤਾਰ ਅਤੇ ਸਰੋਦ ਵਾਦਕ ਵੀ ਮੱਧ ਲੈਅ ਦੀਆਂ ਗਤਾਂ ਦੇ ਲਈ ਇਸ ਤਾਲ ਨੂੰ ਬਾਖ਼ੂਬੀ ਅਪਣਾ ਰਹੇ ਹਨ। ਗੁਰਮਤਿ ਸੰਗੀਤ ਵਿਚ ਸ਼ਬਦ ਕੀਰਤਨ ਦੀ ਸੰਗਤ ਲਈ ਇਸ ਤਾਲ ਦਾ ਮਹੱਤਵ ਵੱਧ ਰਿਹਾ ਹੈ ਕਿਉਂਕਿ ਇਹ ਤਾਲ ਸ਼ਬਦ ਦੇ ਭਾਵ ਨੂੰ ਸੰਗਤਾਂ ਦੇ ਹਿਰਦੇ ਵਿਚ ਵਸਾਉਣ ਲਈ ਵਿਸ਼ੇਸ਼ ਸਮਰੱਥਾ ਰੱਖਦਾ ਹੈ। ਸੁਤੰਤਰ ਤਬਲਾ ਵਾਦਨ ਵਿਚ ਵੀ ਇਸ ਤਾਲ ਦੀ ਵਰਤੋਂ ਹੁੰਦੀ ਹੈ। ਇਸ ਤਾਲ ਵਿਚ ਸੁਤੰਤਰ ਵਾਦਨ ਸਮੇਂ ਉਠਾਨ, ਪੇਸ਼ਕਾਰ, ਕਾਇਦਾ, ਪਲਟਾ, ਰੇਲਾ, ਟੁਕੜਾ ਅਤੇ ਪਰਨ ਆਦਿ ਦੀ ਵਰਤੋਂ ਇਸ ਤਾਲ ਦੀ ਖ਼ੂਬਸੂਰਤੀ ਨੂੰ ਵਧਾ ਦਿੰਦੇ ਹਨ। ਇਸ ਤਾਲ ਦੇ ਬੋਲਾਂ ਅਤੇ ਵਿਭਾਗਾਂ ਦੀ ਬਨਾਵਟ ਇਸ ਤਰ੍ਹਾਂ ਦੀ ਹੈ ਕਿ ਇਹ ਮੱਧ ਲੈਅ ਵਿਚ ਹੀ ਵੱਜਦੀ ਚੰਗੀ ਲਗਦੀ ਹੈ। ਕਦੇ-ਕਦੇ ਵਿਲੰਬਿਤ ਖ਼ਿਆਲ ਵੀ ਝੱਪਤਾਲ ਵਿਚ ਗਾਇਆ-ਵਜਾਇਆ ਜਾਂਦਾ ਹੈ। ਇਸ ਤਾਲ ਨੂੰ ਸ਼ਿੰਗਾਰ ਰਸ ਦਾ ਤਾਲ ਮੰਨਿਆ ਜਾਂਦਾ ਹੈ।

ਝੱਪਤਾਲ ਦਸ ਮਾਤਰਾਵਾਂ ਦਾ ਤਾਲ ਹੈ। ਇਸ ਤਾਲ ਵਿਚ ਦੋ-ਤਿੰਨ, ਦੋ-ਤਿੰਨ ਮਾਤਰਾਵਾਂ ਦੇ ਚਾਰ ਵਿਭਾਗ ਹਨ। ਇਸ ਤਾਲ ਵਿਚ ਪਹਿਲੀ ਮਾਤਰਾ 'ਤੇ ਸਮ ਭਾਵ ਪਹਿਲੀ ਤਾਲੀ ਹੁੰਦੀ ਹੈ। ਇਸ ਤਾਲ ਵਿਚ ਤੀਸਰੀ ਅਤੇ ਅੱਠਵੀਂ ਮਾਤਰਾ 'ਤੇ ਕ੍ਰਮਵਾਰ ਦੂਜੀ ਅਤੇ ਤੀਜੀ ਤਾਲੀ ਵਜਾਈ ਜਾਂਦੀ ਹੈ। ਇਸ ਤਾਲ ਦੀ ਛੇਵੀਂ ਮਾਤਰਾ 'ਤੇ ਖਾਲੀ ਦੀ ਜਗ੍ਹਾ ਹੈ ਜਿਸ ਨੂੰ '0' ਦੇ ਚਿੰਨ੍ਹ ਨਾਲ ਅੰਕਿਤ

ਕੀਤਾ ਜਾਂਦਾ ਹੈ। ਹੱਥ ਉਪਰ ਤਾਲ ਦੀ ਤਾਲੀ ਵਜਾਉਂਦੇ ਸਮੇਂ ਖਾਲੀ ਦੀ ਮਾਤਰਾ ਨੂੰ ਹੱਥ ਬਾਹਰ ਵਲ ਹਿਲਾ ਕੇ ਦਿਖਾਇਆ ਜਾਂਦਾ ਹੈ। ਕੁੱਝ ਵਿਦਵਾਨਾਂ ਦਾ ਮਤ ਹੈ ਕਿ ਇਸ ਤਾਲ ਦਾ ਨਾਮ ਝੱਪਤਾਲ 2-3, 2-3 ਮਾਤਰਾਵਾਂ ਦੇ ਵਿਭਾਗ ਮੁਤਾਬਿਕ ਇਨ੍ਹਾਂ ਦੀ ਝਪੀ ਹੋਈ ਲੈਅ ਕਰਕੇ ਹੀ ਪਿਆ। ਇਸ ਤਾਲ ਦੇ ਠੇਕੇ ਦੇ ਬੋਲ ਇਕਗੁਣ ਅਤੇ ਦੁਗੁਣ ਲੈਅਕਾਰੀ ਵਿਚ ਹੇਠ ਲਿਖੇ ਅਨੁਸਾਰ ਹਨ :

| | × | | 2 | | | 0 | | 3 | | |
|---|---|---|---|---|---|---|---|---|---|---|
| | 1 | 2 | 3 | 4 | 5 | 6 | 7 | 8 | 9 | 10 |
| ਇਕਗੁਣ | ਧਿੰ | ਨਾ | ਧਿੰ | ਧਿੰ | ਨਾ | ਤਿੰ | ਨਾ | ਧਿੰ | ਧਿੰ | ਨਾ |
| ਦੁਗੁਣ | ਧਿੰਨਾ | ਧਿੰਧਿੰ | ਨਾਤਿੰ | ਨਾਧਿੰ | ਧਿੰਨਾ | ਧਿੰਨਾ | ਧਿੰਧਿੰ | ਨਾਤਿੰ | ਨਾਧਿੰ | ਧਿੰਨਾ |

## ਦੀਪਚੰਦੀ ਤਾਲ

ਦੀਪਚੰਦੀ ਤਾਲ ਭਾਰਤੀ ਸੰਗੀਤ ਜਗਤ ਦਾ ਇਕ ਪ੍ਰਸਿੱਧ ਅਤੇ ਪ੍ਰਚਲਿਤ ਤਾਲ ਹੈ। ਇਸ ਤਾਲ ਦੇ ਵੱਖ-ਵੱਖ ਥਾਵਾਂ 'ਤੇ ਅਲੱਗ-ਅਲੱਗ ਨਾਮ ਪ੍ਰਚਾਰ ਵਿਚ ਹਨ । ਗੁਜਰਾਤ ਵਿਚ ਇਸ ਤਾਲ ਨੂੰ 'ਚਾਦਰ' ਜਾਂ 'ਚਾਂਦਰ' ਕਹਿੰਦੇ ਹਨ। ਪੰਜਾਬ ਵਿਚ ਇਸ ਤਾਲ ਨੂੰ 'ਚੰਚਲ' ਕਿਹਾ ਜਾਂਦਾ ਹੈ ਅਤੇ ਹਿੰਦੁਸਤਾਨੀ ਸੰਗੀਤ ਵਿਚ ਇਸ ਤਾਲ ਨੂੰ ਦੀਪਚੰਦੀ ਨਾਮ ਨਾਲ ਸੰਬੋਧਿਤ ਕੀਤਾ ਜਾਂਦਾ ਹੈ।

ਦੀਪਚੰਦੀ ਤਾਲ ਦੀ ਰਚਨਾ ਤਬਲੇ ਦੇ ਬੋਲਾਂ ਦੇ ਆਧਾਰ 'ਤੇ ਹੋਈ ਹੈ। ਲੈਅ ਦੇ ਆਧਾਰ 'ਤੇ ਇਸ ਤਾਲ ਨੂੰ ਵਿਕਟ ਤਾਲਾਂ ਦੀ ਸ਼੍ਰੇਣੀ ਵਿਚ ਰੱਖਿਆ ਜਾਂਦਾ ਹੈ। ਇਹ ਤਾਲ ਆਪਣੀ ਵੱਖਰੀ ਝੂਮਦੀ ਲੈਅ ਕਰਕੇ ਬਾਕੀ ਤਾਲਾਂ ਨਾਲੋਂ ਸਹਿਜੇ ਹੀ ਵੱਖ ਹੋ ਜਾਂਦੀ ਹੈ। ਹਿੰਦੁਸਤਾਨੀ ਸੰਗੀਤ ਪੱਧਤੀ ਵਿਚ ਇਸ ਤਾਲ ਦੀ ਸੰਗਤ ਵਿਸ਼ੇਸ਼ ਰੂਪ 'ਚ ਠੁਮਰੀ ਗਾਇਨ ਅਤੇ ਹੋਰੀ ਗਾਇਨ ਨਾਲ ਕੀਤੀ ਜਾਂਦੀ ਹੈ। ਗੁਰਮਤਿ ਸੰਗੀਤ ਪੱਧਤੀ ਦੀ ਪੜਤਾਲ ਗਾਇਕੀ ਦਾ ਕੁਝ ਅੰਸ਼, ਸ਼ਬਦ ਅਤੇ ਛੰਤ ਆਦਿ ਦਾ ਗਾਇਨ ਇਸ ਤਾਲ ਦੀ ਸੰਗਤੀ ਵਿਚ ਬਹੁਤ ਸੁੰਦਰ ਪ੍ਰਤੀਤ ਹੁੰਦਾ ਹੈ। ਸ਼ਾਸਤਰੀ ਸੰਗੀਤ, ਉਪਸ਼ਾਸਤਰੀ ਸੰਗੀਤ, ਭਜਨ ਅਤੇ ਸੁਗਮ ਸੰਗੀਤ ਤੋਂ ਇਲਾਵਾ ਕਈ ਤਰ੍ਹਾਂ ਦੀਆਂ ਲੋਕ ਧੁਨਾਂ ਵੀ ਇਸ ਤਾਲ ਦੀ ਸੰਗਤੀ ਵਿਚ ਬਹੁਤ ਚੰਗੀਆਂ ਲਗਦੀਆਂ ਹਨ। ਪਿੰਡਾਂ ਦੇ ਲੋਕ ਲੋਕਗੀਤਾਂ ਨਾਲ ਇਸ ਤਾਲ ਨੂੰ ਢੋਲਕ 'ਤੇ ਵਜਾਂਦੇ ਹਨ। ਪਹਾੜੀ ਖੇਤਰ ਦੇ ਲੋਕ ਇਸ ਠੇਕੇ ਦੀ ਝੂਮਦੀ ਹੋਈ ਲੈਅ 'ਤੇ ਨਰਿਤ ਕਰਦੇ ਹਨ ਜੋ ਬਹੁਤ ਸੁੰਦਰ ਪ੍ਰਤੀਤ ਹੁੰਦਾ ਹੈ ਅਤੇ ਇਸ ਦੌਰਾਨ ਦੀਪਚੰਦੀ ਤਾਲ ਦੀ ਲੈਅ ਮੱਧ ਰੱਖੀ ਜਾਂਦੀ ਹੈ। ਦੀਪਚੰਦੀ ਤਾਲ ਦੀ ਲੈਅ ਆਮ ਤੌਰ 'ਤੇ ਵਿਲੰਖਿਤ ਅਤੇ ਅਤਿ ਵਿਲੰਬਿਤ ਰੱਖੀ ਜਾਂਦੀ ਹੈ।

ਕੁਝ ਵਿਦਵਾਨ ਇਸ ਤਾਲ ਦੀ ਝੂਮਦੀ ਹੋਈ ਲੈਅ ਕਰਕੇ ਇਸ ਨੂੰ ਸੋਲੋ ਦੇ ਉਪਯੁਕਤ ਤਾਲ ਨਹੀਂ ਮੰਨਦੇ। ਪਰੰਤੂ ਪੰਜਾਬ ਬਾਜ ਦੇ ਤਬਲਾ ਵਾਦਕ ਹਰ ਤਾਲ ਵਾਂਗ ਇਸ ਤਾਲ ਵਿਚ ਵੀ ਪੂਰਨ ਸੁਤੰਤਰ ਤਬਲਾ ਵਾਦਨ ਕਰਨ ਵਿਚ ਵਿਸ਼ਵਾਸ ਰੱਖਦੇ ਹਨ। ਕੁਝ ਵਿਦਵਾਨ ਇਸ ਤਾਲ ਨੂੰ ਚੰਚਲ ਪ੍ਰਕ੍ਰਿਤੀ ਦਾ ਤਾਲ ਮੰਨਦੇ ਹਨ। ਪਰੰਤੂ ਕੁਝ ਵਿਦਵਾਨ ਇਸ ਤਾਲ ਨੂੰ ਗੰਭੀਰ ਪ੍ਰਕ੍ਰਿਤੀ ਦਾ ਸ਼ਿੰਗਾਰ ਰਸ ਪ੍ਰਧਾਨ ਤਾਲ ਮੰਨਦੇ ਹਨ। ਦੀਪਚੰਦੀ ਤਾਲ ਦੇ ਹਰ ਵਿਭਾਗ ਦੇ ਅੰਤ ਵਿਚ ਇਕ ਮਾਤਰਾ ਰੁਕਣਾ ਇਸ ਤਾਲ ਦੀ ਖਾਸ ਵਿਸ਼ੇਸ਼ਤਾ ਹੈ ਜੋ ਇਸ ਤਾਲ ਦੀ ਸੁੰਦਰਤਾ ਨੂੰ ਵਧਾਉਣ ਵਿਚ ਸਹਾਇਕ ਹੁੰਦਾ ਹੈ। ਦੀਪਚੰਦੀ/ਚੰਚਲ ਤਾਲ ਚੌਦਾਂ ਮਾਤਰਾਵਾਂ ਦਾ ਤਾਲ ਹੈ। ਇਸ ਤਾਲ ਦੇ ਚਾਰ ਵਿਭਾਗ ਹਨ। ਇਸ ਤਾਲ ਦੇ ਪਹਿਲੇ ਅਤੇ ਤੀਸਰੇ ਵਿਭਾਗ ਵਿਚ ਤਿੰਨ-ਤਿੰਨ ਮਾਤਰਾਵਾਂ, ਦੂਜੇ ਅਤੇ ਚੌਥੇ

ਵਿਭਾਗ ਵਿਚ ਚਾਰ-ਚਾਰ ਮਾਤਰਾਵਾਂ ਹੁੰਦੀਆਂ ਹਨ। ਇਸ ਤਾਲ ਦੀ ਪਹਿਲੀ ਮਾਤਰਾ 'ਤੇ ਸਮ ਅਤੇ ਪਹਿਲੀ ਤਾਲੀ ਹੁੰਦੀ ਹੈ ਜਦਕਿ ਚੌਥੀ ਅਤੇ ਗਿਆਰਵੀਂ ਮਾਤਰਾ 'ਤੇ ਕ੍ਰਮਵਾਰ ਦੂਜੀ ਅਤੇ ਤੀਜੀ ਤਾਲੀ ਵਜਾਈ ਜਾਂਦੀ ਹੈ। ਇਸ ਤਾਲ ਦੀ ਅੱਠਵੀਂ ਮਾਤਰਾ 'ਤੇ ਖਾਲੀ ਹੁੰਦਾ ਹੈ ਜਿਸ ਨੂੰ '0' (Zero) ਦੇ ਚਿੰਨ੍ਹ ਦੁਆਰਾ ਦਰਸਾਇਆ ਜਾਂਦਾ ਹੈ। ਦੀਪਚੰਦੀ ਤਾਲ ਦੇ ਠੇਕੇ ਦੇ ਬੋਲ ਇਕਗੁਣ ਅਤੇ ਦੂਗੁਣ ਲੈਅਕਾਰੀ ਵਿਚ ਹੇਠ ਲਿਖਤ ਅਨੁਸਾਰ ਹਨ :

| | × | | | 2 | | | | 0 | | | 3 | | | |
|---|---|---|---|---|---|---|---|---|---|---|---|---|---|---|
| | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
| ਇਕਗੁਣ | ਧਾ | ਧਿੰ | ऽ | ਧਾ | ਗੇ | ਤਿੰ | ऽ | ਤਾ | ਤਿੰ | ऽ | ਧਾ | ਗੇ | ਧਿੰ | ऽ |
| ਦੂਗੁਣ | ਧਾਧਿੰ | ऽਧਾ | ਗੇਤਿੰ | ऽਤਾ | ਤਿੰऽ | ਧਾਗੇ | ਧਿੰऽ | ਧਾਧਿੰ | ऽਧਾ | ਗੇਤਿੰ | ऽਤਾ | ਤਿੰऽ | ਧਾਗੇ | ਧਿੰऽ |

# ਸਿੱਖ ਮਿਸ਼ਨਰੀ ਕਾਲਜ (ਰਜਿ:) ਲੁਧਿਆਣਾ ਵਲੋਂ ਚਲਾਏ ਜਾ ਰਹੇ ਧਰਮ ਪ੍ਰਚਾਰ ਪ੍ਰਾਜੈਕਟ

***(ੳ) ਦੋ ਸਾਲਾ ਸਿੱਖ ਮਿਸ਼ਨਰੀ ਪੱਤਰ ਵਿਹਾਰ ਕੋਰਸ :*** ਜਿਸ ਵਿਚ 42000 ਨੌਜੁਆਨ ਸਿੱਖ ਵੀਰ ਤੇ ਭੈਣਾਂ ਦਾਖ਼ਲਾ ਲੈ ਕੇ ਘਰ ਬੈਠੇ ਬਿਠਾਏ ਸਿੱਖ ਧਰਮ ਦੀ ਸਹੀ ਤੇ ਪੂਰੀ ਜਾਣਕਾਰੀ ਪ੍ਰਾਪਤ ਕਰਕੇ ਨਿਸ਼ਕਾਮ ਸਿੱਖ ਮਿਸ਼ਨਰੀ ਤਿਆਰ ਹੋ ਰਹੇ ਹਨ। ਪ੍ਰਾਸਪੈਕਟ 6 ਰੁ: ਦੀਆਂ ਡਾਕ ਟਿਕਟਾਂ ਭੇਜ ਕੇ ਕਾਲਜ ਦੇ ਪਤੇ ਤੋਂ ਮੰਗਵਾਉ ਜੀ। (ਦਾਖਲਾ ਫੀਸ ਕੇਵਲ 10 ਰੁ: ਅਤੇ ਹਰ ਤਿਮਾਹੀ ਦੀਆਂ ਪੁਸਤਕਾਂ ਦੀ ਭੇਟਾ ਕੇਵਲ 50 ਰੁ: ਹੈ)

***(ਅ) ਸਿੱਖ ਫੁਲਵਾੜੀ ਮਾਸਿਕ ਮੈਗਜ਼ੀਨ :*** ਜੋ ਪੰਜਾਬੀ ਤੇ ਹਿੰਦੀ ਵਿਚ 70 ਹਜ਼ਾਰ ਦੀ ਗਿਣਤੀ ਵਿਚ ਛਪ ਰਿਹਾ ਹੈ ਤੇ ਜਿਸ ਰਾਹੀਂ ਘਰ-ਘਰ ਵਿਚ ਗੁਰਬਾਣੀ, ਸਿੱਖ ਇਤਿਹਾਸ ਅਤੇ ਸਿੱਖ ਰਹਿਤ ਮਰਯਾਦਾ ਦਾ ਸੰਦੇਸ਼ ਪੁੱਜ ਰਿਹਾ ਹੈ। ਸਿੱਖ ਸੰਗਤਾਂ ਵਲੋਂ ਪੁੱਛੇ ਜਾਂਦੇ ਗੁਰਮਤਿ ਸਵਾਲਾਂ ਦੇ ਜਵਾਬ ਵੀ ਦਿੱਤੇ ਜਾਂਦੇ ਹਨ।

***(ੲ) ਪ੍ਰਮਾਣੀਕ ਧਾਰਮਿਕ ਲਿਟਰੇਚਰ :*** ਸਿੱਖ ਸੰਗਤਾਂ ਨੂੰ ਫ੍ਰੀ ਅਤੇ ਲਾਗਤ ਮਾਤਰ ਕੀਮਤ ਤੇ ਪ੍ਰਮਾਣੀਕ ਖੋਜ ਭਰਪੂਰ ਧਾਰਮਿਕ ਲਿਟਰੇਚਰ ਦਿੱਤਾ ਜਾ ਰਿਹਾ ਹੈ। ਕਾਲਜ ਵਲੋਂ 280 ਦੇ ਲਗਭਗ ਸਿੱਖ ਧਰਮ ਦੇ ਹਰ ਪਹਿਲੂ ਤੇ ਧਾਰਮਿਕ ਪੁਸਤਕਾਂ ਤਿਆਰ ਕੀਤੀਆਂ ਜਾ ਚੁੱਕੀਆਂ ਹਨ।

***(ਸ) ਸਿੱਖ ਮਿਸ਼ਨਰੀ ਰੈਗੂਲਰ ਕਾਲਜ :*** ਜੁਲਾਈ 1995 ਵਿਚ, ਖਾਲਸੇ ਦੀ ਜਨਮ ਭੂਮੀ ਸ੍ਰੀ ਅਨੰਦਪੁਰ ਸਾਹਿਬ ਵਿਖੇ ਇਕ **ਰੈਗੂਲਰ ਸਿੱਖ ਮਿਸ਼ਨਰੀ ਕਾਲਜ** ਆਰੰਭ ਕੀਤਾ ਗਿਆ। ਇਹ ਕਾਲਜ ਇਕ ਸ਼ਾਨਦਾਰ ਬਿਲਡਿੰਗ ਵਿਚ ਗੁਰਦੁਆਰਾ ਕਿਲ੍ਹਾ ਫਤਹਿਗੜ੍ਹ ਸਾਹਿਬ ਦੇ ਨੇੜੇ ਸਥਿਤ ਹੈ। ਹਰਿਆਣਾ ਦੇ ਪਿੰਡ ਭੌਰ ਸੈਦਾਂ (ਜ਼ਿਲ੍ਹਾ ਕੁਰੂਕਸ਼ੇਤਰ) ਵਿਚ ਵੀ ਜੁਲਾਈ 1999 ਤੋਂ ਰੈਗੂਲਰ ਕਾਲਜ ਚਲ ਰਿਹਾ ਹੈ। ਇਸ 'ਕਾਲਜ' ਵਿਚੋਂ ਪੜ੍ਹੇ-ਲਿਖੇ, ਉੱਚੇ-ਸੁੱਚੇ ਜੀਵਨ ਵਾਲੇ, ਮਿਆਰੀ ਧਰਮ-ਪ੍ਰਚਾਰਕ ਤਿਆਰ ਕੀਤੇ ਜਾ ਰਹੇ ਹਨ। ਜੁਲਾਈ, 2001 ਤੋਂ, ਜੰਮੂ (ਜੰਮੂ ਅਤੇ ਕਸ਼ਮੀਰ), ਬਰੇਲੀ (ਯੂ.ਪੀ.) ਵਿਖੇ ਵੀ ਇਹ ਕਾਲਜ ਅਰੰਭ ਕੀਤੇ ਗਏ ਹਨ। ਜਲੰਧਰ ਵਿਖੇ ਜੁਲਾਈ, 2001 ਤੋਂ, ਬੀਬੀਆਂ ਨੂੰ ਧਰਮ ਪ੍ਰਚਾਰ ਵਿਚ ਨਿਪੁੰਨ ਕਰਨ ਲਈ ਕੇਵਲ ਬੀਬੀਆਂ ਲਈ ਹੀ ਰੈਗੂਲਰ ਕਾਲਜ ਖੋਲ੍ਹਿਆ ਗਿਆ ਹੈ।

***(ਹ) ਧਾਰਮਿਕ ਪ੍ਰੀਖਿਆ :*** ਹਰ ਸਾਲ ਸਕੂਲਾਂ/ਕਾਲਜਾਂ ਦੇ ਬੱਚਿਆਂ ਦੀ ਧਾਰਮਿਕ ਪ੍ਰੀਖਿਆ ਲੈ ਕੇ ਲਗਭਗ 4,00,000 ਰੁਪਏ ਦੇ ਵਿਸ਼ੇਸ਼ ਇਨਾਮ ਦਿੱਤੇ ਜਾ ਰਹੇ ਹਨ।

ਆਪਣੇ ਬੱਚਿਆਂ ਨੂੰ ਧਾਰਮਿਕ ਪ੍ਰੀਖਿਆ ਲਈ ਤਿਆਰ ਕਰਨ ਲਈ ਬੱਚਿਆਂ ਦੀਆਂ ਵਿਸ਼ੇਸ਼ ਕਲਾਸਾਂ ਵਿਚ ਭੇਜੋ। ਪ੍ਰੀਖਿਆ ਹਰ ਸਾਲ ਅਕਤੂਬਰ/ਨਵੰਬਰ ਦੇ ਮਹੀਨੇ ਵਿਚ ਹੁੰਦੀ ਹੈ। ਸਿਲੇਬਸ ਤੇ ਨਿਯਮ ਕਾਲਜ ਨੂੰ ਚਿੱਠੀ ਲਿਖ ਕੇ ਦੋ ਰੁਪਏ ਦੀਆਂ ਡਾਕ ਟਿਕਟਾਂ ਭੇਜ ਕੇ ਮੰਗਵਾਉ ਜੀ।

***(ਕ) ਫ੍ਰੀ ਲਿਟਰੇਚਰ ਰਾਹੀਂ ਪ੍ਰਚਾਰ :*** ਸਿੱਖ ਸੰਗਤਾਂ ਦੇ ਸਹਿਯੋਗ ਨਾਲ ਸਿੱਖ ਧਰਮ ਦੇ ਕਿਸੇ ਨਾ ਕਿਸੇ ਪਹਿਲੂ ਤੇ ਹਰ ਮਹੀਨੇ 60000 ਦੇ ਲਗਭਗ ਫ੍ਰੀ ਲਿਟਰੇਚਰ ਸਿੱਖ ਸੰਗਤਾਂ ਵਿਚ ਵੰਡਿਆ ਜਾ ਰਿਹਾ ਹੈ। ਤੁਸੀਂ ਵੀ ਇਹ ਲਿਟਰੇਚਰ ਮੰਗਵਾ ਕੇ ਵੰਡ ਸਕਦੇ ਹੋ। ਇਸ ਫੰਡ ਵਿਚ ਆਪਣੀ ਕਿਰਤ ਦੇ ਦਸਵੰਧ ਦਾ ਕੁਝ ਨਾ ਕੁਝ ਹਿੱਸਾ ਜ਼ਰੂਰ ਪਾਉ ਜੀ।

***(ਖ) ਸਿੱਖ ਮਿਸ਼ਨਰੀ ਪਬਲਿਕ ਸਕੂਲ :*** ਪੜ੍ਹਾਈ ਦੇ ਨਾਲ-ਨਾਲ ਧਾਰਮਿਕ ਵਿਦਿਆ ਦੇਣ ਲਈ ਸਲੇਮ ਟਾਬਰੀ, ਲੁਧਿਆਣਾ ਵਿਖੇ ਇਹ ਆਦਰਸ਼ਿਕ ਸਕੂਲ ਖੋਲ੍ਹਿਆ ਗਿਆ ਹੈ।

***(ਗ) ਬੱਚਿਆਂ ਤੇ ਨੌਜੁਆਨਾਂ ਲਈ ਵੱਖ-ਵੱਖ ਹ.ਫਤਾਵਾਰੀ ਧਾਰਮਿਕ ਕਲਾਸਾਂ :*** ਇਹਨਾਂ ਕਲਾਸਾਂ ਵਿਚ ਬੱਚਿਆਂ ਤੇ ਨੌਜੁਆਨਾਂ ਨੂੰ ਗੁਰਬਾਣੀ ਦਾ ਸ਼ੁੱਧ ਪਾਠ ਸਿਖਾਇਆ ਜਾਂਦਾ ਹੈ। ਸਿੱਖ ਇਤਿਹਾਸ ਤੇ ਸਿੱਖ ਸਭਿਆਚਾਰ ਦੀ ਭਰਪੂਰ ਜਾਣਕਾਰੀ ਦੇ ਕੇ ਉਹਨਾਂ ਨੂੰ ਆਪਣੇ ਅਮੀਰ ਵਿਰਸੇ ਨਾਲ ਜੋੜਿਆ ਜਾ ਰਿਹਾ ਹੈ। ਤੁਸੀਂ ਆਪਣੇ ਇਲਾਕੇ/ਕਾਲੋਨੀ ਵਿਚ ਲੱਗ ਰਹੀ ਬੱਚਿਆਂ ਦੀ ਫ੍ਰੀ ਹਫਤਾਵਾਰੀ ਧਾਰਮਿਕ ਕਲਾਸ ਵਿਚ ਬੱਚਿਆਂ ਨੂੰ ਭੇਜ ਕੇ ਲਾਭ ਉਠਾ ਸਕਦੇ ਹੋ।

***(ਘ) ਗੁਰਪੁਰਬ ਤੇ ਗੁਰਮਤਿ ਸਮਾਗਮ :*** ਗੁਰਪੁਰਬ ਤੇ ਹੋਰ ਗੁਰਮਤਿ ਸਮਾਗਮਾਂ ਵਿਚ ਕਥਾ, ਕੀਰਤਨ ਤੇ ਲੈਕਚਰ ਦੀ ਸੇਵਾ ਕਾਲਜ ਵਲੋਂ ਤਿਆਰ 'ਸਿੱਖ ਮਿਸ਼ਨਰੀ' ਪੂਰੀ ਤਨ ਦੇਹੀ ਨਾਲ ਨਿਭਾਅ ਰਹੇ ਹਨ। ਤੁਸੀਂ ਘਰ ਵਿਚ ਜਾਂ ਗੁਰਦੁਆਰੇ ਵਿਚ ਕਿਸੇ ਵੀ ਪ੍ਰੋਗਰਾਮ ਸਮੇਂ ਇਹ ਸੇਵਾ ਕਾਲਜ ਪਾਸੋਂ ਪ੍ਰਾਪਤ ਕਰ ਸਕਦੇ ਹੋ।

***(ਙ) ਧਾਰਮਿਕ ਪੁਸਤਕਾਂ ਦੀ ਪ੍ਰਦਰਸ਼ਨੀ :*** ਸਕੂਲਾਂ, ਕਾਲਜਾਂ, ਗੁਰਦੁਆਰਿਆਂ ਤੇ ਇਤਿਹਾਸਿਕ ਜੋੜ ਮੇਲਿਆਂ ਤੇ ਕਾਲਜ ਦੇ ਨਿਸ਼ਕਾਮ ਸਿੱਖ ਮਿਸ਼ਨਰੀ ਵੀਰ ਧਾਰਮਿਕ ਲਿਟਰੇਚਰ ਦੀ ਪ੍ਰਦਰਸ਼ਨੀ ਲਗਾ ਕੇ ਸਿੱਖ ਸੰਗਤਾਂ ਨੂੰ ਗੁਰੂ ਗ੍ਰੰਥ ਤੇ ਗੁਰੂ ਪੰਥ ਦੇ ਲੜ ਲਗਾ ਰਹੇ ਹਨ।

***(ਚ) ਗੁਰਬਾਣੀ ਦੇ ਵਿਸ਼ੇਸ਼ ਗੁਟਕੇ :*** ਗੁਰਬਾਣੀ ਵਿਆਕਰਣ ਅਨੁਸਾਰ ਅਤੇ ਅਰਥਾਂ ਦੀ ਸੁਖੈਨ ਸੋਝੀ, ਯੋਗ ਥਾਵਾਂ ਤੇ ਬਿਸਰਾਮ ਦੇਣ ਲਈ ਖਾਲੀ ਥਾਂ ਛੱਡ ਕੇ, ਵਿਸ਼ੇਸ਼ ਗੁਟਕੇ ਨਿਤਨੇਮ ਅਤੇ ਸੁਖਮਨੀ ਸਾਹਿਬ ਦੇ ਵੱਖ-ਵੱਖ ਸਾਈਜ਼ ਵਿਚ ਤਿਆਰ ਕੀਤੇ ਗਏ ਹਨ

ਜਿਹਨਾਂ ਤੋਂ ਪਾਠ ਕਰਨਾ ਸੌਖਾ ਹੈ ਤੇ ਛੇਤੀ ਹੀ ਅਰਥਾਂ ਦੀ ਸੋਝੀ ਹੋ ਜਾਂਦੀ ਹੈ। ਕਾਗ਼ਜ਼, ਛਪਾਈ ਤੇ ਜਿਲਦ ਵਧੀਆ ਪਰ ਕੀਮਤ ਲਾਗਤ ਮਾਤਰ ਰੱਖੀ ਗਈ ਹੈ। ਬੱਚਿਆਂ ਨੂੰ ਅਜਿਹੇ ਗੁਟਕਿਆਂ ਤੋਂ ਹੀ ਪਾਠ ਕਰਨ ਦਾ ਅਭਿਆਸ ਕਰਾਉ ਜੀ।

***(ਛ) ਅੰਮ੍ਰਿਤ ਸੰਚਾਰ ਤੇ ਗੁਰਮਤਿ ਸਮਾਗਮ :*** ਵੱਖ-ਵੱਖ ਸਮੇਂ ਵੱਖੋ-ਵੱਖਰੀਆਂ ਕਲੋਨੀਆਂ ਵਿਖੇ ਗੁਰਮਤਿ ਸਮਾਗਮ ਤੇ ਅੰਮ੍ਰਿਤ ਸੰਚਾਰ ਕੀਤੇ ਜਾਂਦੇ ਹਨ ਤਾਂ ਕਿ ਸਮੁੱਚੀ ਕੌਮ ਨੂੰ ਅੰਮ੍ਰਿਤਧਾਰੀ ਬਣਾਇਆ ਜਾ ਸਕੇ।

***(ਜ) ਬੱਚਿਆਂ ਦੇ ਮੁਕਾਬਲੇ :*** ਬੱਚਿਆਂ ਦੇ ਵਿਸ਼ੇਸ਼ ਕੀਰਤਨ, ਕਵਿਤਾਵਾਂ, ਕਵਿਜ਼ (ਧਾਰਮਿਕ ਪ੍ਰਸ਼ਨੋਤਰੀ) ਤੇ ਲੈਕਚਰ ਮੁਕਾਬਲੇ ਕਰਵਾ ਕੇ ਉਹਨਾਂ ਨੂੰ ਵਿਸ਼ੇਸ਼ ਇਨਾਮਾਂ ਤੇ ਪ੍ਰਮਾਣ ਪੱਤਰਾਂ ਨਾਲ ਸਨਮਾਨਿਆ ਜਾ ਰਿਹਾ ਹੈ।

***(ਝ) ਆਡਿਓ ਵੀਡੀਓ ਕੈਸਿਟਾਂ :*** ਮੌਜੂਦਾ ਸਮੇਂ ਦੀ ਲੋੜ ਨੂੰ ਮੱਦੇ ਨਜ਼ਰ ਰੱਖਦਿਆਂ ਹੋਇਆਂ ਕਾਲਜ ਵਲੋਂ ਧਰਮ ਪ੍ਰਚਾਰ ਲਈ ਵੱਖ-ਵੱਖ ਵਿਸ਼ਿਆਂ ਤੇ ਸ਼ਬਦ ਵੀਚਾਰ, ਲੈਕਚਰ, ਕਵਿਤਾਵਾਂ ਅਤੇ ਸ਼ਬਦ ਕੀਰਤਨ ਦੀਆਂ ਆਡੀਓ ਵੀਡੀਓ ਕੈਸਟਾਂ ਤਿਆਰ ਕੀਤੀਆਂ ਗਈਆਂ ਹਨ।